ਹਾੜ (ਨਾਨਕਸ਼ਾਹੀ ਸੰਮਤ ੫੫੨)
ਜੂਨ 2020

2/- ਰੁਪਏ
Vol. 92, Issue 6. June 2020

ਮਾਸਿਕ

# ਗੁਰਦੁਆਰਾ ਗਜ਼ਟ

ਸਿੱਖ ਕੌਮ ਦੀ ਆਜ਼ਾਦ ਹੋਂਦ-ਹਸਤੀ ਦਾ ਪ੍ਰਤੀਕ
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ।

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਸੰਗਤਾਂ ਵੱਲੋਂ ਕੀਤੀ ਗਈ ਕਣਕ ਤੇ ਮਾਇਆ ਦੀ ਸੇਵਾ

ੴ ਵਾਹਿਗੁਰੂ ਜੀ ਕੀ ਫ਼ਤਹ॥ 

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਹਾੜ — ਨਾਨਕਸ਼ਾਹੀ ਸੰਮਤ ੫੫੨
ਅੰਕ 6 — ਜਿਲਦ 92
ਜੂਨ — 2020

ਸੰਪਾਦਕ : ਮਨਜੀਤ ਸਿੰਘ
ਐਸੋਸੀਏਟ ਸੰਪਾਦਕ : ਹਰਭਜਨ ਸਿੰਘ 'ਵਕਤਾ'

**ਸਹਾਇਤਾ**

| ਦੇਸ਼ | ਵਿਦੇਸ਼ |
|---|---|
| ਸਾਲਾਨਾ 20/- | ਸਾਲਾਨਾ 500/- |
| ਲਾਈਫ਼ 200/- | (ਹਵਾਈ ਡਾਕ) |

*Website : www.sgpc.net*
*E-mail : gurdwaragazette@gmail.com*
*info@sgpc.net*
*Phone: 0183-255 3956-60, Ext. 254*

## *ਜ਼ਰੂਰੀ ਬੇਨਤੀ*

ਸੰਗਤਾਂ ਦੀ ਸਹੂਲਤ ਨੂੰ ਮੁੱਖ ਰੱਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਿਰਧ ਸਰੂਪਾਂ ਦੀ ਸਾਂਭ-ਸੰਭਾਲ 'ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ', ਗੁਰਦੁਆਰਾ ਸ੍ਰੀ ਰਾਮਸਰ ਸਾਹਿਬ (ਨਜ਼ਦੀਕ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ 'ਸ਼ਹੀਦ') ਵਿਖੇ ਕਰਨ ਦਾ ਫ਼ੈਸਲਾ ਕੀਤਾ ਹੈ। ਪਾਵਨ ਬਿਰਧ ਸਰੂਪ ਲੈ ਕੇ ਆਈਆਂ ਸੰਗਤਾਂ ਇੱਥੋਂ ਹੀ ਪਾਵਨ ਸਰੂਪ ਵੀ ਪ੍ਰਾਪਤ ਕਰ ਸਕਦੀਆਂ ਹਨ। ਸੋ ਸਮੂਹ ਸੰਗਤਾਂ ਦੀ ਸੇਵਾ ਵਿਚ ਬਿਨੈ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਿਰਧ ਸਰੂਪ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਲਿਆਉਣ ਦੀ ਕ੍ਰਿਪਾਲਤਾ ਕਰਨ।

ਗੁਰੂ-ਪੰਥ ਦਾ ਦਾਸ,
ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

*ਪ੍ਰਤੀ ਕਾਪੀ 2/-ਰੁਪਏ*

# ਤਤਕਰਾ



## English Section

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਹਾੜ

* ਕਿਵਾੜ ਖੁੱਲ੍ਹਣ ਦਾ ਸਮਾਂ — ੨-੦੦ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੨-੦੦ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੩-੦੦ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੪-੦੦ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੪-੩੦ ਵਜੇ ਸਵੇਰੇ
* ਪਹਿਲੀ ਅਰਦਾਸ — ੫-੦੦ ਵਜੇ ਸਵੇਰੇ
* ਆਸਾ ਦੀ ਵਾਰ ਦੀ ਸਮਾਪਤੀ — ੬-੦੦ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੬-੧੫ ਵਜੇ ਸਵੇਰੇ
* ਸ਼ਾਮ ਨੂੰ ਸੋ ਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੧੦-੩੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੧੦-੪੫ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੧-੦੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਸਕੱਤਰ,**
*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*
*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਜੂਨ ਤੋਂ 15 ਜੁਲਾਈ ਤਕ ਦੇ ਇਤਿਹਾਸਕ ਦਿਹਾੜੇ

੧੭ ਜੂਨ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਦੀ ਕਾਰ-ਸੇਵਾ ਆਰੰਭ ਹੋਈ। (੧੭-੬-੧੯੨੩)

੧੮ ਜੂਨ (ੳ) ਗੁਰਦੁਆਰਾ ਐਕਟ ਅਨੁਸਾਰ ਸੈਂਟਰਲ ਬੋਰਡ ਦੀ ਪਹਿਲੀ ਚੋਣ ਹੋਈ। (੧੮-੬-੧੯੨੬)

(ਅ) ਚੰਡੀਗੜ੍ਹ ਵਿਖੇ ਸਾਰੀਆਂ ਪਾਰਟੀਆਂ ਨੇ ਇਕ ਕਨਵੈਨਸ਼ਨ ਕੀਤੀ ਜਿਸ ਵਿਚ ਚੰਡੀਗੜ੍ਹ ਪੰਜਾਬ ਨੂੰ ਦੇਣ ਦੀ ਮੰਗ ਕੀਤੀ। (੧੮-੬-੧੯੬੮)

੧੯ ਜੂਨ ਅਦਾਲਤ ਨੇ ਗੁਰਦੁਆਰਾ ਫੇਰੂ ਦੇ ਕੇਸ ਦਾ ਫੈਸਲਾ ਸਿੱਖਾਂ ਦੇ ਹੱਕ ਵਿਚ ਦਿੱਤਾ। (੧੯-੬-੧੯੩੧)

੨੨ ਜੂਨ ਸਿੱਖਾਂ ਨੇ ਕੈਬਨਿਟ ਮਿਸ਼ਨ ਦਾ ਬਾਈਕਾਟ ਕਰਨ ਦਾ ਫੈਸਲਾ ਕੀਤਾ। (੨੨-੬-੧੯੪੬)

੨੬ ਜੂਨ ਪੈਂਦੇ ਖਾਂ ਅਤੇ ਅਦੀਨਾ ਬੇਗ ਨੇ ਸ੍ਰੀ ਅਨੰਦਪੁਰ ਸਾਹਿਬ 'ਤੇ ਹਮਲਾ ਕੀਤਾ। (੨੬-੬-੧੭੦੦)

੨੭ ਜੂਨ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਅਕਾਲ ਚਲਾਣਾ ਕਰ ਗਿਆ। (੨੭-੬-੧੮੩੯)

੩੦ ਜੂਨ ਸੰਯੁਕਤ ਰਾਸ਼ਟਰ ਅਮਰੀਕਾ ਦੇ ਹਾਊਸ ਆਫ ਕਾਮਨਜ਼ ਨੇ ਸਿੱਖ ਮਸਲਿਆਂ 'ਤੇ ਵਿਚਾਰ ਕੀਤੀ ਤੇ ੨੦੪ ਮੈਂਬਰਾਂ ਨੇ ਸਿੱਖਾਂ ਦੀ ਹਮਾਇਤ ਕੀਤੀ। (੩੦-੬-੧੯੮੯)

੧ ਜੁਲਾਈ ਨੰਗਲ ਗੁਜਰਾਂ ਦੀ ਲੜਾਈ ਵਿਚ ਬਾਬਾ ਗੁਰਦਿੱਤਾ ਜੀ ਤੇ ੧੦੦ ਦੇ ਕਰੀਬ ਉਨ੍ਹਾਂ ਦੇ ਸਾਥੀਆਂ ਨੇ ਹਿੰਮਤ ਚੰਦ ਹੰਡੂਰੀ ਨਾਲ ਰਲ ਕੇ ਰੋਪੜ ਦੇ ਪਠਾਣ ਮੁਖੀ ਨਾਲ ਲੜਾਈ ਲੜੀ। (੧-੭-੧੬੩੫)

੭ ਜੁਲਾਈ ਸ. ਸੁਰਜੀਤ ਸਿੰਘ ਬਰਨਾਲਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋਏ। (੭-੭-੧੯੮੮)

੮ ਜੁਲਾਈ ਮੋਗੇ ਦੇ ਸ. ਤਾਰਾ ਸਿੰਘ ਨੇ 'ਗੁਰਦੁਆਰਾ ਬਿੱਲ' ਨੂੰ ਪੰਜਾਬ ਦੀ ਲੈਜਿਸਲੇਟਿਵ ਕੌਂਸਲ ਵਿਚ ਪੇਸ਼ ਕੀਤਾ। (੮-੭-੧੯੨੫)

੯ ਜੁਲਾਈ (ੳ) ਗੁਰਦੁਆਰਾ ਬਿੱਲ ਪਾਸ ਹੋ ਕੇ ਕਾਨੂੰਨ ਬਣਿਆ। (੯-੭-੧੯੨੫)

(ਅ) ਸ਼੍ਰੋਮਣੀ ਅਕਾਲੀ ਦਲ ਨੇ ਐਮਰਜੈਂਸੀ ਵਿਰੁੱਧ ਮੋਰਚਾ ਲਾਇਆ। (੯-੭-੧੯੭੫)

੧੦ ਜੁਲਾਈ 'ਪੰਜਾਬੀ ਸੂਬਾ ਜ਼ਿੰਦਾਬਾਦ' ਦੇ ਨਾਅਰੇ 'ਤੇ ਲਗਾਈ ਪਾਬੰਦੀ ਵਾਪਸ ਲਈ। (੧੦-੭-੧੯੫੫)

੧੨ ਜੁਲਾਈ ਮਾਸਟਰ ਤਾਰਾ ਸਿੰਘ ਨੇ ਪੰਜਾਬੀ ਸੂਬੇ ਲਈ ਲੋਕ ਰਾਏ ਲੈਣ ਦੀ ਮੰਗ ਕੀਤੀ। (੧੨-੭-੧੯੬੧)

੧੫ ਜੁਲਾਈ (ੳ) 'ਖ਼ਾਲਸਾ ਦਰਬਾਰ' ਦਾ ਇਕ ਵਫਦ ਲਾਹੌਰ ਵਿਖੇ ਗਾਂਧੀ ਨੂੰ ਮਿਲਿਆ, ਗਾਂਧੀ ਨੇ ਭਰੋਸਾ ਦਿਵਾਇਆ ਕਿ ਕਾਂਗਰਸ ਕਿਸੇ ਵੀ ਉਸ ਵਿਧਾਨ ਨੂੰ ਪ੍ਰਵਾਨ ਨਹੀਂ ਕਰੇਗੀ ਜੋ ਸਿੱਖਾਂ ਨੂੰ ਸੰਤੁਸ਼ਟ ਨਾ ਕਰਦਾ ਹੋਵੇ। (੧੫-੭-੧੯੩੪)

(ਅ) ਮਾਸਟਰ ਤਾਰਾ ਸਿੰਘ ਨੇ ਸਿੱਖ ਸਟੇਟ ਦੀ ਮੰਗ ਕਰਦਿਆਂ ਦਲੀਲ ਦਿੱਤੀ ਕਿ ਜੇ ੧੦ ਫੀਸਦੀ ਯਹੂਦੀਆਂ ਵਾਸਤੇ ਇਸਰਾਈਲ ਬਣ ਸਕਦਾ ਹੈ ਤਾਂ ਸਿੱਖਾਂ ਵਾਸਤੇ ਆਜ਼ਾਦ ਮੁਲਕ ਕਿਉਂ ਨਹੀਂ ਬਣ ਸਕਦਾ। (੧੫-੭-੧੯੪੫)

**ਗੁਰਬਾਣੀ ਵਿਚਾਰ:**

# ਆਸਾੜੁ ਤਪੰਦਾ ਤਿਸੁ ਲਗੈ...

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥*
*ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥*
*ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥*
*ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥*
*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥*
*ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥*
*ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥*
*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥੫॥*

(ਪੰਨਾ ੧੩੪)

ਹਾੜ ਦਾ ਮਹੀਨਾ ਉਸ ਜੀਵ ਨੂੰ ਤਪਦਾ ਪ੍ਰਤੀਤ ਹੁੰਦਾ ਹੈ (ਉਹ ਬੰਦੇ ਹਾੜ ਦੇ ਮਹੀਨੇ ਵਾਂਗ ਤਪਦੇ-ਕਲਪਦੇ ਰਹਿੰਦੇ ਹਨ) ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ-ਪਤੀ ਨਹੀਂ ਵੱਸਦਾ, ਜਿਹੜੇ ਜਗਤ ਦੇ ਸਹਾਰਾ ਪਰਮਾਤਮਾ (ਦਾ ਆਸਰਾ) ਛੱਡ ਕੇ ਬੰਦਿਆਂ ਦੀਆਂ ਆਸਾਂ ਬਣਾਈ ਰੱਖਦੇ ਹਨ।

(ਪ੍ਰਭੂ ਤੋਂ ਬਿਨਾਂ) ਕਿਸੇ ਹੋਰ ਦੇ ਆਸਰੇ ਰਿਹਾਂ ਖ਼ੁਆਰ ਹੀ ਹੋਈਦਾ ਹੈ, (ਜੋ ਭੀ ਕੋਈ ਹੋਰ ਸਹਾਰਾ ਤੱਕਦਾ ਹੈ) ਉਸ ਦੇ ਗਲ ਵਿਚ ਜਮ ਦੀ ਫਾਹੀ ਪੈਂਦੀ ਹੈ (ਉਸ ਦਾ ਜੀਵਨ ਸਦਾ ਸਹਿਮ ਵਿਚ ਬੀਤਦਾ ਹੈ)। (ਕੁਦਰਤਿ ਦਾ ਨਿਯਮ ਹੀ ਐਸਾ ਹੈ ਕਿ) ਮਨੁੱਖ ਜੇਹਾ ਬੀਜ ਬੀਜਦਾ ਹੈ, (ਕੀਤੇ ਕਰਮਾਂ ਅਨੁਸਾਰ) ਜਿਹੜਾ ਲੇਖ ਉਸ ਦੇ ਮੱਥੇ ਉੱਤੇ ਲਿਖਿਆ ਜਾਂਦਾ ਹੈ, ਉਹੋ ਜਿਹਾ ਫਲ ਉਹ ਪ੍ਰਾਪਤ ਕਰਦਾ ਹੈ। (ਜਗਜੀਵਨ ਪੁਰਖ ਨੂੰ ਵਿਸਾਰਨ ਵਾਲੀ ਜੀਵ-ਇਸਤਰੀ ਦੀ) ਸਾਰੀ ਜ਼ਿੰਦਗੀ ਪਛੁਤਾਵਿਆਂ ਵਿਚ ਹੀ ਗੁਜ਼ਰਦੀ ਹੈ, ਉਹ ਜਗਤ ਤੋਂ ਟੁੱਟੇ ਹੋਏ ਦਿਲ ਨਾਲ ਹੀ ਤੁਰ ਪੈਂਦੀ ਹੈ।

ਜਿਨ੍ਹਾਂ ਬੰਦਿਆਂ ਨੂੰ ਗੁਰੂ ਮਿਲ ਪੈਂਦਾ ਹੈ, ਉਹ ਪਰਮਾਤਮਾ ਦੀ ਹਜ਼ੂਰੀ ਵਿਚ ਸੁਰਖ਼ਰੂ ਹੁੰਦੇ ਹਨ (ਆਦਰ-ਮਾਣ ਪਾਉਂਦੇ ਹਨ)।

ਹੇ ਪ੍ਰਭੂ! (ਤੇਰੇ ਅੱਗੇ) ਨਾਨਕ ਦੀ ਬੇਨਤੀ ਹੈ, ਆਪਣੀ ਮਿਹਰ ਕਰ, (ਮੇਰੇ ਮਨ ਵਿਚ) ਤੇਰੇ ਦਰਸ਼ਨ ਦੀ ਤਾਂਘ ਬਣੀ ਰਹੇ, (ਕਿਉਂਕਿ) ਹੇ ਪ੍ਰਭੂ! ਤੈਥੋਂ ਬਿਨਾਂ ਮੇਰਾ ਕੋਈ ਹੋਰ ਆਸਰਾ ਨਹੀਂ ਹੈ।

ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦੇ ਚਰਨਾਂ ਦਾ ਨਿਵਾਸ ਬਣਿਆ ਰਹੇ, ਉਸ ਨੂੰ (ਤਪਦਾ) ਹਾੜ (ਭੀ) ਸੁਹਾਵਣਾ ਜਾਪਦਾ ਹੈ (ਉਸ ਨੂੰ ਦੁਨੀਆਂ ਦੇ ਦੁੱਖ-ਕਲੇਸ਼ ਭੀ ਦੁਖੀ ਨਹੀਂ ਕਰ ਸਕਦੇ)॥੫॥

*ਸੰਪਾਦਕੀ...*

# ਅਣਮਨੁੱਖੀ ਕਾਰੇ ਦੀ ਸਿਖ਼ਰ

ਜੂਨ ੧੯੮੪ ਵਿਚ ਭਾਰਤ ਸਰਕਾਰ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕੀਤਾ ਗਿਆ ਫ਼ੌਜੀ ਹਮਲਾ ਅਣਮਨੁੱਖੀ ਕਾਰੇ ਦੀ ਸਿਖ਼ਰ ਸੀ। ਹਰ ਸਾਲ ਜੂਨ ਮਹੀਨਾ ਚੜ੍ਹਦਿਆਂ ਹੀ ਸਿੱਖ ਮਾਨਸਿਕਤਾ ਪੀੜ-ਪੀੜ ਹੋ ਜਾਂਦੀ ਹੈ। ਜੂਨ ੧੯੮੪ ਦੇ ਘੱਲੂਘਾਰੇ ਨੇ ਜੋ ਜ਼ਖ਼ਮ ਸਿੱਖ ਮਾਨਸਿਕਤਾ ਨੂੰ ਦਿੱਤੇ ਹਨ, ਉਹ ਕਦੇ ਭਰ ਨਹੀਂ ਸਕਦੇ। ਇਹ ਪੀੜਾ ਰਹਿੰਦੀ ਦੁਨੀਆਂ ਤੱਕ ਸਿੱਖ ਮਨਾਂ ਵਿਚ ਬਣੀ ਰਹੇਗੀ। ਦੁੱਖ ਦੀ ਗੱਲ ਹੈ ਕਿ ਆਪਣੇ ਦੇਸ਼ ਦੀ ਸਰਕਾਰ ਵੱਲੋਂ ਦੇਸ਼ ਦੇ ਬਾਸ਼ਿੰਦੇ ਸਿੱਖਾਂ ਦੇ ਕੇਂਦਰੀ ਧਾਰਮਿਕ ਅਸਥਾਨ 'ਤੇ ਮਾਰੂ ਹਮਲਾ ਕਰਕੇ ਜ਼ੁਲਮ ਦੀ ਸਿਖ਼ਰ ਕਰ ਦਿੱਤੀ ਗਈ। ਇਸ ਹਮਲੇ ਦੌਰਾਨ ਮਾਸੂਮ ਬੱਚਿਆਂ, ਔਰਤਾਂ, ਬਜ਼ੁਰਗਾਂ ਨੂੰ ਵੀ ਨਾ ਬਖ਼ਸ਼ਿਆ ਗਿਆ। ਇਸ ਹਮਲੇ ਨੂੰ ਯਾਦ ਕਰਕੇ ਅੱਜ ਵੀ ਲੂੰ-ਕੰਡੇ ਖੜ੍ਹੇ ਹੋ ਜਾਂਦੇ ਹਨ। ਇਥੇ ਹੀ ਬਸ ਨਹੀਂ ਸਗੋਂ ੩੫ ਦੇ ਕਰੀਬ ਹੋਰ ਗੁਰਦੁਆਰਾ ਸਾਹਿਬਾਨ ਨੂੰ ਵੀ ਨਿਸ਼ਾਨਾ ਬਣਾਇਆ ਗਿਆ। ਸਿੱਖ ਇਤਿਹਾਸ ਮੁਗ਼ਲਾਂ ਅਤੇ ਅੰਗਰੇਜ਼ਾਂ ਦੇ ਅੱਤਿਆਚਾਰਾਂ ਨਾਲ ਭਰਿਆ ਪਿਆ ਹੈ, ਪਰੰਤੂ ਜੂਨ ੧੯੮੪ ਦੇ ਫ਼ੌਜੀ ਹਮਲੇ ਦੌਰਾਨ ਸਮੇਂ ਦੀ ਭਾਰਤੀ ਹਕੂਮਤ ਵੱਲੋਂ ਸਿੱਖ ਭਾਈਚਾਰੇ ਦੀ ਕੀਤੀ ਤਬਾਹੀ ਉਸ ਤੋਂ ਵੀ ਕਿਤੇ ਭਿਆਨਕ ਸੀ। ਦੁਨੀਆਂ ਦੇ ਇਤਿਹਾਸ ਅੰਦਰ ਇਹ ਪਹਿਲੀ ਘਟਨਾ ਸੀ, ਜਦੋਂ ਆਪਣੇ ਹੀ ਦੇਸ਼ ਦੀ ਫ਼ੌਜ ਆਪਣੇ ਹੀ ਦੇਸ਼ ਵਾਸੀਆਂ 'ਤੇ ਹਮਲਾਵਰ ਰੂਪ ਵਿਚ ਚੜ੍ਹ ਕੇ ਆਈ। ਸਮੇਂ ਦੀ ਭਾਰਤ ਸਰਕਾਰ ਦੀ ਇਸ ਨਾਦਰਸ਼ਾਹੀ ਕਾਰਗੁਜ਼ਾਰੀ ਨੇ ਉਸ ਦੀ ਬੌਣੀ ਸੋਚ ਨੂੰ ਸਾਹਮਣੇ ਲਿਆਂਦਾ। ਦੁੱਖ ਦੀ ਗੱਲ ਹੈ ਕਿ ਜਿਸ ਦੀ ਦੇਸ਼ ਦੀ ਰੱਖਿਆ ਅਤੇ ਅਜ਼ਾਦੀ ਲਈ ਬਹਾਦਰ ਸਿੱਖ ਕੌਮ ਨੇ ੮੦ ਫੀਸਦੀ ਤੋਂ ਵੱਧ ਕੁਰਬਾਨੀਆਂ ਕੀਤੀਆਂ, ਪਹਿਲਾਂ ਮੁਗ਼ਲਾਂ ਅਤੇ ਫਿਰ ਅੰਗਰੇਜ਼ਾਂ ਨਾਲ ਟੱਕਰ ਲਈ, ਉਨ੍ਹਾਂ ਨਾਲ ਜੋ ਸਲੂਕ ਕੀਤਾ ਗਿਆ ਉਹ ਬਹੁਤ ਹੀ ਦੁੱਖਦਾਈ, ਨਿੰਦਣਯੋਗ ਅਤੇ ਮੰਦਭਾਗਾ ਸੀ।

ਸਿੱਖਾਂ 'ਤੇ ਹਮਲਿਆਂ ਦੀ ਦਾਸਤਾਨ ਬਹੁਤ ਲੰਮੀ ਹੈ। ਅਜ਼ਾਦੀ ਤੋਂ ਬਾਅਦ ਦੇਸ਼ ਦੇ ਹੁਕਮਰਾਨਾਂ ਵੱਲੋਂ ਸਿੱਖ ਕੌਮ ਦੇ ਕੁਰਬਾਨੀਆਂ ਭਰੇ ਇਤਿਹਾਸ ਅਤੇ ਆਪਣੇ ਵੱਲੋਂ ਕੀਤੇ ਵਾਅਦੇ ਭੁਲਾ ਕੇ ਕੌਮ ਨੂੰ ਪੈਰ-ਪੈਰ 'ਤੇ ਗ਼ੁਲਾਮੀ ਦਾ ਅਹਿਸਾਸ ਕਰਵਾਉਣ ਅਤੇ ਜ਼ਲੀਲ ਕਰਨ ਦੀ ਦਰਦ ਭਰੀ ਦਾਸਤਾਨ ਦਾ ਦੌਰ ਸ਼ੁਰੂ ਹੋ ਜਾਂਦਾ ਹੈ। ਇਹ ਕਈ ਰੂਪਾਂ ਵਿਚ ਸਮੇਂ-ਸਮੇਂ ਸਾਹਮਣੇ ਆਉਂਦਾ ਰਿਹਾ। ਜੂਨ ੧੯੮੪ ਦਾ ਘੱਲੂਘਾਰਾ ਵੀ ਇਸੇ ਦਾ ਹੀ ਇੱਕ ਹਿੱਸਾ ਹੈ। ਸਿੱਖ ਕੌਮ ਨੂੰ ਆਪਣੇ ਇਤਿਹਾਸ, ਰਵਾਇਤਾਂ ਅਤੇ ਪ੍ਰੰਪਰਾਵਾਂ ਤੋਂ ਸੇਧ ਲੈਂਦਿਆਂ ਇਹ ਮੰਥਨ ਕਰਨਾ ਜ਼ਰੂਰੀ ਹੈ ਕਿ ਭਵਿੱਖ ਵਿਚ ਕਿਸ ਤਰ੍ਹਾਂ ਕੌਮ ਦੀ ਚੜ੍ਹਦੀ ਕਲਾ ਲਈ ਅੱਗੇ ਵਧਣਾ ਹੈ, ਤਾਂ ਜੋ ਸਿੱਖ ਵਿਰੋਧੀ ਚਾਲਾਂ ਨੂੰ ਅਸਫਲ ਕੀਤਾ ਜਾ ਸਕੇ। ੬ ਜੂਨ ੨੦੨੦ ਨੂੰ ਘੱਲੂਘਾਰੇ ਦੇ ਸ਼ਹੀਦਾਂ ਦੀ ਯਾਦ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕੀਤੇ ਗਏ ਸ਼ਹੀਦੀ ਸਮਾਗਮ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੱਲੋਂ ਇਸ ਸਬੰਧ ਵਿਚ ਭਾਵਪੂਰਤ ਵਿਚਾਰ ਦਿੱਤੇ ਗਏ ਹਨ। ਉਨ੍ਹਾਂ ਕਿਹਾ ਹੈ ਕਿ ਜੂਨ ੧੯੮੪ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਜ਼ਮਤ ਖ਼ਾਤਰ ਸ਼ਹੀਦ ਹੋਏ ਸਾਡੇ ਕੌਮੀ ਜਰਨੈਲਾਂ ਨੇ ਜਿਨ੍ਹਾਂ ਟੀਚਿਆਂ ਲਈ ਆਪਣੀਆਂ ਜਾਨਾਂ ਵਾਰੀਆਂ ਸਨ, ਅੱਜ ਉਨ੍ਹਾਂ ਟੀਚਿਆਂ ਪ੍ਰਤੀ ਕੌਮੀ ਮੰਥਨ ਵਾਸਤੇ ਸਮੁੱਚੀ ਸਿੱਖ ਕੌਮ ਨੂੰ ਸਿਰ ਜੋੜ ਕੇ ਬੈਠਣ ਦੀ ਲੋੜ ਹੈ। ਕੌਮੀ ਟੀਚਿਆਂ ਦੀ ਪ੍ਰਾਪਤੀ ਲਈ ਚੰਗੀ ਨੀਤੀ ਅਤੇ ਨੇਕ ਨੀਅਤ ਜ਼ਰੂਰੀ ਹੈ। ਸਾਨੂੰ ਗੁਰੂ ਦੇ

ਸਿੱਖ ਹੋਣ ਨਾਤੇ ਰਾਜਨੀਤਕ ਅਤੇ ਜਥੇਬੰਦਕ ਧੜੇਬੰਦੀਆਂ ਤੋਂ ਉੱਪਰ ਉਠ ਕੇ ਆਪਸੀ ਸਾਂਝ ਮਜ਼ਬੂਤ ਕਰਨੀ ਪਵੇਗੀ। ਅਜੋਕੇ ਸਮੇਂ ਵਿਚ ਸਾਡੀਆਂ ਸਾਰੀਆਂ ਖੁਆਰੀਆਂ ਅਤੇ ਚੁਣੌਤੀਆਂ ਦਾ ਹੱਲ ਕੇਵਲ ਕੌਮੀ ਇਕਜੁਟਤਾ ਵਿਚ ਹੀ ਹੈ।

ਅਸੀਂ ਸਮਝਦੇ ਹਾਂ ਕਿ ਜਥੇਦਾਰ ਸਾਹਿਬ ਦੇ ਇਨ੍ਹਾਂ ਵਿਚਾਰਾਂ ਨੂੰ ਸਮਝਣ ਅਤੇ ਅਮਲ ਵਿਚ ਲਿਆਉਣ ਦੀ ਵੱਡੀ ਲੋੜ ਹੈ। ਜੇਕਰ ਸਾਰੀ ਸਿੱਖ ਕੌਮ ਸਿਰ ਜੋੜ ਕੇ ਬੈਠ ਜਾਵੇ ਤਾਂ ਕੋਈ ਵੀ ਦੁਸ਼ਮਣ ਸ਼ਕਤੀ ਕੌਮ ਦਾ ਕੁਝ ਨਹੀਂ ਵਿਗਾੜ ਸਕਦੀ। ਕੌਮੀ ਇੱਕਜੁਟਤਾ ਨਾਲ ਵੱਡੀਆਂ ਮੁਸ਼ਕਲਾਂ ਵਿੱਚੋਂ ਵੀ ਸਹਿਜੇ ਹੀ ਨਿਕਲਿਆ ਜਾ ਸਕਦਾ ਹੈ।

■

# ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਗੁਰਦੁਆਰਿਆਂ ਵਿਚ ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗਾਂ ਲੱਗਣ ਦੀਆਂ ਦੁੱਖਦਾਈ ਘਟਨਾਵਾਂ ਕਾਰਨ ਹੋਰ ਨੁਕਸਾਨ ਦੇ ਨਾਲ-ਨਾਲ ਕਈ ਵਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵੀ ਅਗਨ ਭੇਟ ਹੋ ਜਾਂਦੇ ਹਨ। ਗੁਰਦੁਆਰਿਆਂ ਵਿਚ ਸ਼ਰਧਾ-ਵੱਸ ਕਈ ਤਰ੍ਹਾਂ ਦੇ ਸਜਾਵਟੀ ਲੈਂਪ, ਬਿਜਲੀ ਦੀਆਂ ਲੜੀਆਂ ਆਦਿ ਲਗਾਈਆਂ ਜਾਂਦੀਆਂ ਹਨ, ਜਿਨ੍ਹਾਂ ਦੀਆਂ ਤਾਰਾਂ ਦੇ ਜੋੜ ਉਚਿਤ ਢੰਗ ਨਾਲ ਨਹੀਂ ਲਗਾਏ ਜਾਂਦੇ। ਸਰਕਟ ਸ਼ਾਰਟ ਹੋਣ ਕਾਰਨ ਜਦ ਕੋਈ ਦੁੱਖਦਾਈ ਘਟਨਾ ਵਾਪਰ ਜਾਂਦੀ ਹੈ ਤਾਂ ਬੇਵੱਸੀ ਜ਼ਾਹਿਰ ਕਰ ਕੇ ਛੁਟਕਾਰਾ ਪਾਉਣ ਦਾ ਯਤਨ ਕੀਤਾ ਜਾਂਦਾ ਹੈ ਜਾਂ ਫਿਰ ਕਈ ਵਾਰ ਅਣਗਹਿਲੀ ਨੂੰ ਛੁਪਾਉਣ ਲਈ ਕਿਸੇ ਨਾ ਕਿਸੇ 'ਤੇ ਸ਼ੱਕ ਦੀ ਸੂਈ ਟਿਕਾ ਦਿੱਤੀ ਜਾਂਦੀ ਹੈ, ਜੋ ਉਚਿਤ ਨਹੀਂ। ਗੁਰੂ-ਘਰਾਂ ਦੇ ਪ੍ਰਬੰਧਕਾਂ ਨੂੰ ਨਿਮਰਤਾ ਪੂਰਵਕ ਅਪੀਲ ਕੀਤੀ ਜਾਂਦੀ ਹੈ ਕਿ ਗੁਰਦੁਆਰਾ ਸਾਹਿਬ ਅੰਦਰ ਏ.ਸੀ., ਕੂਲਰ, ਪੱਖੇ, ਲਾਈਟਾਂ, ਧੂਫ, ਦੀਵਾ-ਬੱਤੀ ਆਦਿ ਤਦ ਤੱਕ ਹੀ ਜਾਰੀ ਰੱਖਣਾ ਚਾਹੀਦਾ ਹੈ ਜਦ ਤਕ ਕੋਈ ਨਿਗਰਾਨੀ ਵਾਲਾ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਜਾਂ ਬਾਹਰ ਜਾਣ ਸਮੇਂ ਬਿਜਲਈ ਉਪਕਰਣ, ਧੂਫ, ਦੀਵਾਬੱਤੀ ਬੰਦ ਕਰਕੇ ਜਾਣਾ ਚਾਹੀਦਾ ਹੈ। ਗੁਰਦੁਆਰੇ ਅੰਦਰ ਬਿਜਲੀ ਦੀਆਂ ਤਾਰਾਂ ਸਮੇਤ ਸਮੁੱਚੀ ਫਿਟਿੰਗ ਆਦਿ ਉਚਿਤ ਢੰਗ ਨਾਲ ਕੀਤੀ ਜਾਵੇ। ਸੁਖ-ਆਸਣ ਵਾਲੇ ਪਲੰਘ ਨਾਲ ਬਿਜਲੀ ਦੇ ਬੱਲਬ, ਪੱਖੇ ਜਾਂ ਹੋਰ ਕਿਸੇ ਯੰਤਰ ਦੀ ਫਿਟਿੰਗ ਨਾ ਕੀਤੀ ਜਾਵੇ। ਜ਼ਿਆਦਾ ਗਰਮੀ, ਤੇਜ਼ ਹਵਾਵਾਂ ਅਤੇ ਹਨ੍ਹੇਰੀਆਂ ਆਦਿ ਚੱਲਣ ਸਮੇਂ ਅਕਸਰ ਤਾਰਾਂ ਸ਼ਾਰਟ ਹੋਣ ਦਾ ਡਰ ਬਣਿਆ ਰਹਿੰਦਾ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ, ਗ੍ਰੰਥੀ ਸਿੰਘ ਅਤੇ ਸੇਵਾਦਾਰ ਉਪਰੋਕਤ ਦਿੱਤੇ ਸੁਝਾਵਾਂ ਨੂੰ ਅਮਲ 'ਚ ਲਿਆ ਕੇ ਗੁਰੂ ਸਾਹਿਬ ਦੇ ਅਦਬ-ਸਤਿਕਾਰ ਨੂੰ ਯਕੀਨੀ ਬਣਾਉਣ।

**ਸਕੱਤਰ,**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

# ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ

*-ਡਾ. ਪਰਮਜੀਤ ਕੌਰ*

ਮੀਰੀ-ਪੀਰੀ ਦੇ ਮਾਲਕ, ਹਰਮਨ-ਪਿਆਰੇ, ਪਰਉਪਕਾਰੀ ਸੂਰਮੇ, ਸੰਤਸਿਪਾਹੀ ਬੰਦੀ-ਛੋੜ, ਨਿਮਰਤਾ ਦੇ ਪੁੰਜ, ਦੀਨ ਦੁਨੀ ਦੇ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਕਾਸ਼ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਮਾਤਾ ਗੰਗਾ ਜੀ ਦੇ ਗ੍ਰਿਹ ਵਿਖੇ ੧੫੯੫ ਈ. ਨੂੰ ਪਿੰਡ ਵਡਾਲੀ ਵਿਖੇ ਹੋਇਆ। ਬ੍ਰਹਮ-ਗਿਆਨੀ ਬਾਬਾ ਬੁ'ਢਾ ਜੀ ਦੇ ਆਸ਼ੀਰਵਾਦ ਨਾਲ ਅਵਤਾਰ ਧਾਰਨ ਕਰਨ ਵਾਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸੁੰਦਰ ਚਮਕਦੇ ਹੋਏ ਮੁਖ-ਮੰਡਲ ਵੇਖ ਕੇ ਦਾਈ ਅਨੰਦ-ਵਿਭੋਰ ਹੋ ਕੇ ਸੋਚਣ ਲਗ ਪਈ:

*ਬਾਲ ਅਨੇਕ ਭਏ ਮਮ ਹਾਥ ਨਹੀ ਇਸਕੇ ਸਮ ਕੋ ਦੁਤਿ ਪਾਵਤਿ।*
*ਸੁੰਦਰ ਸੂਰਤਿ ਸ਼ੋਭਾ ਤੇ ਪੂਰਤਿ ਸ੍ਰੀ ਮੁਖ ਮਦ ਮਨੋ ਮੁਸ਼ਕਾਵਤਿ॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਭਾਈ ਗੁਰਦਾਸ ਜੀ ਗੁਰੂ ਪਾਤਸ਼ਾਹ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਬਾਰੇ ਲਿਖਦੇ ਹਨ:

*ਗੁਰ ਗੋਵਿੰਦੁ ਗੋਵਿੰਦੁ ਗੁਰੁ ਹਰਿਗੋਵਿੰਦੁ ਸਦਾ ਵਿਗਸੰਦਾ।*
*ਅਚਰਜ ਨੋ ਅਚਰਜ ਮਿਲੈ ਵਿਸਮਾਦੈ ਵਿਸਮਾਦ ਮਿਲੰਦਾ। (ਵਾਰ ੨੪ :੨੧)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬਚਪਨ ਦਾ ਬਹੁਤ ਸਾਰਾ ਸਮਾਂ ਗੁਰੂਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਨਾਲ ਬੀਤਿਆ। ਬਾਬਾ ਪ੍ਰਿਥੀ ਚੰਦ ਨੇ ਲਾਲਚ ਅਤੇ ਈਰਖਾ ਦੇ ਕਾਰਨ ਤਿਨ ਵਾਰ ਬਾਲ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਨੂੰ ਖਤਮ ਕਰਵਾਉਣ ਯਤਨ ਕੀਤਾ। ਪਹਿਲਾਂ ਇਕ ਦਾਈ ਨੂੰ ਭੇਜਿਆ ਗਿਆ ਜੋ ਆਪਣੇ ਥਨਾਂ ਤੇ ਜ਼ਹਿਰ ਲਗਾ ਕੇ ਆਈ।ਦੂਜੀ ਵਾਰ ਸਪੇਰੇ ਦੁਆਰਾ ਸੱਪ ਨੂੰ ਆਪ ਜੀ ਦੇ ਕਮਰੇ ਵਿਚ ਛਡਵਾ ਦਿੱਤਾ ਗਿਆ, ਪਰ ਦੋਵੇਂ ਵਾਰ ਖਾਲੀ ਗਏ। ਤੀਜੀ ਵਾਰ ਇਕ ਖਿਡਾਵੇ ਬ੍ਰਾਹਮਣ ਨੂੰ ਲਾਲਚ ਦੇ ਕੇ ਭੇਜਿਆ ਗਿਆ। ਖਿਡਾਵੇ ਨੇ ਦਹੀਂ ਵਿਚ ਜ਼ਹਿਰ ਰਲਾ ਕੇ ਪਿਲਾਉਣ ਦੀ ਕੋਸ਼ਿਸ਼ ਕੀਤੀ, ਪਰ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਨੇ ਪੀਣ ਤੋਂ ਇਨਕਾਰ ਕਰ ਦਿੱਤਾ। ਅਚਾਨਕ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਉੱਥੇ ਪਹੁੰਚ ਗਏ ਤੇ ਦਹੀਂ ਪਿਲਾਉਣ ਵਾਲੇ ਬ੍ਰਾਹਮਣ ਦਾ ਸਾਰਾ ਭੇਦ ਖੁੱਲ੍ਹ ਗਿਆ। ਬ੍ਰਾਹਮਣ ਸ਼ੂਲ ਪੈ ਜਾਣ ਕਰਕੇ ਉਹ ਤੜਪ-ਤੜਪ ਕੇ ਮਰ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ:

*ਲੇਪੁ ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥੧॥*
*ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥ ਪਾਪੀ ਮੂਆ ਗੁਰ ਪਰਤਾਪਿ॥ (ਪੰਨਾ ੧੧੩੭)*

ਜਦੋਂ ਲਾਹੌਰ ਵਿਚ ਭਿਆਨਕ ਕਾਲ ਪਿਆ ਤੇ ਸ਼ੀਤਲਾ ਦਾ ਪ੍ਰਕੋਪ ਹੋਇਆ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਪਰਵਾਰ ਸਮੇਤ ਅ'ਠ ਮਹੀਨੇ ਲਾਹੌਰ ਰਹਿ ਕੇ ਦੁਖੀ ਲੋਕਾਂ ਦੇ ਦਰਦ ਵੰਡਾਉਂਦੇ ਰਹੇ ਅਤੇ ਸੇਵਾ ਕਰਦੇ ਰਹੇ। ਬਾਲ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਤੇ ਵੀ ਬੀਮਾਰੀ ਦਾ ਅਸਰ ਹੋ ਗਿਆ। ਸ੍ਰੀ ਅੰਮ੍ਰਿਤਸਰ ਪਹੁੰਚਣ ਤੇ ਤੇਜ ਬੁਖ਼ਾਰ ਚੜ੍ਹਿਆ ਅਤੇ ਚੇਚਕ ਦਾ ਰੋਗ ਹੋ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਕਾਲ ਪੁਰਖ ਅੱਗੇ ਅਰਦਾਸ ਕੀਤੀ ਅਤੇ ਪਰਮਾਤਮਾ ਦੀ ਕਿਰਪਾ ਨਾਲ ਸਾਹਿਬਜ਼ਾਦੇ ਦੇ ਠੀਕ ਹੋ ਜਾਣ 'ਤੇ ਸ਼ੁਕਰਾਨਾ ਕੀਤਾ :

*ਸਦਾ ਸਦਾ ਹਰਿ ਜਾਪੇ॥ ਪ੍ਰਭ ਬਾਲਕ ਰਾਖੇ ਆਪੇ॥*
*ਸੀਤਲਾ ਠਾਕਿ ਰਹਾਈ॥ ਬਿਘਨ ਗਏ ਹਰਿ ਨਾਈ॥ (ਪੰਨਾ ੬੨੭)*

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਉਣ ਵਾਲੇ ਸਮੇਂ ਦਾ ਪਹਿਲਾਂ ਹੀ ਗਿਆਨ ਸੀ। ਆਪ ਜੀ ਨੇ ਮਹਿਸੂਸ ਕੀਤਾ ਕਿ ਹੁਣ ਸਮਾਂ ਆ ਗਿਆ ਹੈ ਜਦੋਂ ਭਗਤੀ ਦੇ ਨਾਲ ਸ਼ਕਤੀ ਦਾ ਸੁਮੇਲ ਕੀਤਾ ਜਾਣਾ ਚਾਹੀਦਾ ਹੈ। ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਦੀ ਸਿੱਖਿਆ ਦੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਨੇ ਦੇਣ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਾਕੀਦ ਕੀਤੀ ਕਿ ਗੁਰਬਾਣੀ ਦੀ ਸਿੱਖਿਆ ਦੇ ਨਾਲ ਅਸਤਰ-ਸ਼ਸਤਰ ਦੀ ਵਿੱਦਿਆ ਵੀ ਦਿੱਤੀ ਜਾਵੇ।

ਬਾਬਾ ਬੁੱਢਾ ਜੀ ਨੇ ਤੀਰ-ਤਲਵਾਰ, ਨੇਜਾਬਾਜ਼ੀ, ਘੋੜ-ਸਵਾਰੀ ਆਦਿਕ ਸੂਰਬੀਰਾਂ ਵਾਲੇ ਸਾਰੇ ਕਰਤਬਾਂ ਵਿਚ ਸਾਹਿਬਜ਼ਾਦੇ ਨੂੰ ਨਿਪੁੰਨ ਕਰ ਦਿੱਤਾ। ਸੰਨ ੧੬੦੬ ਵਿਚ ਜਦੋਂ ਜਹਾਂਗੀਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਲੈ ਆਉਣ ਦਾ ਹੁਕਮ ਜਾਰੀ ਕਰ ਦਿੱਤਾ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੂੰ ਬੁਲਾ ਕੇ ਸਾਰੇ ਹਾਲਾਤ ਦੀ ਜਾਣਕਾਰੀ ਦੇ ਕੇ ਹਰਿਮੰਦਰ ਸਾਹਿਬ ਦੇ ਅੰਦਰ ਸਾਰੀ ਸੰਗਤ ਦੇ ਸਾਹਮਣੇ ਭਰੇ ਦੀਵਾਨ ਵਿਚ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਨੂੰ ਗੁਰਿਆਈ ਦੀ ਜ਼ਿੰਮੇਵਾਰੀ ਸੌਂਪ ਦਿੱਤੀ। (ਗੁਰ ਇਤਿਹਾਸ) ਪ੍ਰੋ. ਸਾਹਿਬ ਸਿੰਘ, ਪੰਨਾ (੨੦੬)

ਉਸ ਸਮੇਂ ਆਪ ਜੀ ਦੀ ਉਮਰ ੧੧ ਸਾਲ ਸੀ। ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਦੋ ਤਲਵਾਰਾਂ ਧਾਰਨ ਕੀਤੀਆਂ। ਇਕ ਮੀਰੀ ਦੀ ਭਾਵ, ਸੰਸਾਰਕਤਾ ਅਤੇ ਸ਼ਕਤੀ ਦੀ ਪ੍ਰਤੀਕ, ਦੂਜੀ ਪੀਰੀ ਦੀ ਭਾਵ-ਭਗਤੀ ਤੇ ਧਰਮ-ਸਾਧਨਾ ਦੀ ਪ੍ਰਤੀਕ। ਗੁਰੂ ਜੀ ਨੇ ਸਮਝਾਇਆ ਕਿ ਮੀਰੀ ਤੇ ਪੀਰੀ ਇਕ ਦੂਜੇ ਦੀਆਂ ਪੂਰਕ ਹਨ। ਮੀਰੀ-ਪੀਰੀ ਦੇ ਸਿਧਾਂਤ ਦਾ ਧਾਰਨੀ ਹੀ ਸਾਰਿਆਂ ਵਿਚ ਇਕ ਅਕਾਲ ਪੁਰਖ ਦੀ ਜੋਤ ਵੇਖ ਸਕਦਾ ਹੈ ਤੇ ਸਰਬੱਤ ਦਾ ਭਲਾ ਮੰਗ ਸਕਦਾ ਹੈ। ਭਾਈ ਗੁਰਦਾਸ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਅਦੁੱਤੀ ਸ਼ਖ਼ਸੀਅਤ ਬਾਰੇ ਲਿਖਦੇ ਹਨ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮੀਰੀਪੀਰੀ ਵਾਲੇ ਭਾਰੀ ਗੁਰੂ ਤਖ਼ਤ 'ਤੇ ਬੈਠੇ ਹਨ। ਮਾਨੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਕਾਇਆ ਬਦਲ ਕੇ ਹਰਿਗੋਬਿੰਦ ਰੂਪ ਮੂਰਤ ਸਵਾਰੀ ਹੈ। ਦਲਾਂ ਦਾ ਨਾਸ਼ ਕਰਨ ਵਾਲਾ ਵੱਡਾ ਪਰਉਪਕਾਰੀ ਸੂਰਮਾ ਗੁਰੂ ਪ੍ਰਗਟ ਹੋਇਆ ਹੈ:

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।*
*ਅਰਜਨ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।*
*ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ ॥ (ਵਾਰ ੧:੪੮)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮਹਿਸੂਸ ਕੀਤਾ ਕਿ ਮਨੁੱਖਤਾ ਨੂੰ ਕੁਚਲੇ ਅਤੇ ਦਬਾਏ ਜਾਣ ਤੋਂ ਰੋਕਣ ਲਈ ਮਨੁੱਖੀ ਹਿਰਦੇ ਵਿਚ ਐਸਾ ਜਜ਼ਬਾ ਪੈਦਾ ਹੋਣਾ ਜ਼ਰੂਰੀ ਹੈ। ਜਿਸ ਦੇ ਅਹਿਸਾਸ ਨਾਲ ਨਾ ਕੋਈ ਕਿਸੇ ਤੋਂ ਡਰੇ ਅਤੇ ਨਾ ਕਿਸੇ ਨੂੰ ਡਰਾਵੇ। ਬਲਵਾਨ ਤੋਂ ਡਰ ਕੇ ਕੋਈ ਆਪਣੇ ਆਪ ਨੂੰ ਨੀਵਾਂ ਨਾ ਸਮਝੇ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਇਸ ਅਹਿਸਾਸ ਦਾ ਬੀਜ ਬੀਜਿਆ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਪੰਚਮ ਪਾਤਸ਼ਾਹ ਤਕ ਗੁਰੂ ਸਾਹਿਬਾਨ ਨੇ ਅਖੌਤੀ ਨੀਚ ਸਮਝੇ ਜਾਣ ਵਾਲੇ ਲੋਕਾਂ ਦੇ ਹਿਰਦੇ ਵਿਚ ਸ੍ਵੈਮਾਣ ਦੀ ਭਾਵਨਾ ਨੂੰ ਜਗਾਇਆ। ਉਸ ਅਹਿਸਾਸ ਦੇ ਬੀਜ ਨੂੰ ਪਨਪਨ ਦੀ ਜਗ੍ਹਾ ਦਿੱਤੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਉਸ ਅਹਿਸਾਸ ਰੂਪੀ ਬੀਜ ਨੂੰ ਰੁੱਖ ਦਾ ਰੂਪ ਦੇਣ ਦਾ ਉਪਰਾਲਾ ਕੀਤਾ। ਹਥਿਆਰ ਫੜਨ ਲਈ ਮਨ ਦੀ ਜਾਗ੍ਰਿਤੀ ਜ਼ਰੂਰੀ ਹੈ। ਸ੍ਵੈਮਾਣ ਅਤੇ ਆਤਮ-ਵਿਸ਼ਵਾਸ ਦੀ ਭਾਵਨਾ ਪੈਦਾ ਹੋਣ ਤੋਂ ਬਾਅਦ ਹੀ ਆਪਣੀ ਰੱਖਿਆ ਅਤੇ ਦੂਸਰਿਆਂ ਨੂੰ

ਜ਼ੁਲਮ ਤੋਂ ਬਚਾਉਣ ਲਈ ਹਥਿਆਰ ਫੜੇ ਜਾ ਸਕਦੇ ਹਨ। ਗੁਰੂ ਸਾਹਿਬ ਨੇ ਸਮਝਾਇਆ ਕਿ ਧਰਮ ਦੀ ਰੱਖਿਆ ਲਈ ਬੀਰ-ਰਸ ਜ਼ਰੂਰੀ ਹੈ। ਬੀਰ-ਰਸ ਪੈਦਾ ਕਰਨ ਲਈ, ਗੁਰਸਿੱਖਾਂ ਨੂੰ ਉਤਸ਼ਾਹ-ਮਈ ਜੀਵਨ ਜੀਉਣ ਦੀ ਪ੍ਰੇਰਨਾ ਦੇਣ ਲਈ ਗੁਰੂ ਸਾਹਿਬ ਨੇ ਸੰਨ ੧੬੦੯ ਵਿਚ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖਤ ਸਾਹਿਬ ਦਾ ਨਿਰਮਾਣ ਕਰਵਾਇਆ। ਸ੍ਰੀ ਅਕਾਲ ਤਖਤ ਦੇ ਸਾਹਮਣੇ ਖੁੱਲ੍ਹੇ ਮੈਦਾਨ ਵਿਚ ਢਾਡੀ ਵੀਰ-ਰਸ ਪੈਦਾ ਕਰਨ ਲਈ ਵਾਰਾਂ ਗਾਉਂਦੇ ਸਨ:

*ਸੁਨਿ ਅਬਿਚਲ ਢਾਡੀ ਚਲਿ ਆਯੋ।*
*ਭਏ ਸੁਭਟ ਤਿਨ ਕੋ ਜਸੁ ਗਾਯੋ।*
*ਜਿਸ ਕੇ ਸੁਨਤਿ ਬੀਰ ਰਸ ਜਾਗੇ।*
*ਕਾਇਰ ਸੋ ਪਿ ਲਰੈ ਬੁਗ ਭਾਗੇ॥ (ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਭਾਈ ਗੁਰਦਾਸ ਜੀ ਗੁਰੂ ਪਾਤਸ਼ਾਹ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਬਾਰੇ ਲਿਖਦੇ ਹਨ:

*ਦਸਤਗੀਰ ਹੁਇ ਪੰਜ ਪੀਰ ਹਰਿ ਗੁਰੁ ਹਰਿ ਗੋਬਿੰਦੁ ਅਤੋਲਾ।*
*ਦੀਨ ਦੁਨੀ ਦਾ ਪਾਤਿਸਾਹੁ ਪਾਤਿਸਾਹਾਂ ਪਾਤਿਸਾਹੁ ਅਡੋਲਾ।*
*ਪੰਜ ਪਿਆਲੇ ਅਜਰੁ ਜਰਿ ਹੋਇ ਮਸਤਾਨ ਸੁਜਾਣ ਵਿਚੋਲਾ।*
*ਤੁਰੀਆ ਚੜ੍ਹਿ ਜਿਣਿ ਪਰਮ ਤਤੁ ਛਿਅ ਵਰਤਾਰੇ ਕੋਲੋ ਕੋਲਾ। (ਵਾਰ ੩੯:੩)*

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਮਸੰਦ ਪੰਥਕ-ਕਾਰਜਾਂ ਲਈ ਦਸਵੰਧ ਦੀ ਮਾਇਆ ਇਕੱਠੀ ਕਰ ਕੇ ਲਿਆਉਂਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੂਰਦੇਸ਼ਾਂ ਤੋਂ ਆਉਣ ਵਾਲੇ ਵਪਾਰੀਆਂ ਨੂੰ ਦਸਵੰਧ ਦੀ ਮਾਇਆ ਦੇ ਨਾਲ ਘੋੜੇ ਅਤੇ ਅਸਤਰ-ਸ਼ਸਤਰ ਲਿਆਉਣ ਲਈ ਪ੍ਰੇਰਿਤ ਕੀਤਾ। ਗੁਰਸਿੱਖਾਂ ਨੂੰ ਸ਼ਸਤਰ ਵਿਦਿਆ ਸਿਖਾਉਣ ਲਈ ਉਦਮ ਕੀਤਾ ਜਿਸ ਦੇ ਫਲਸਰੂਪ ਮਾਝੇ, ਮਾਲਵੇ ਤੇ ਦੁਆਬੇ ਤੋਂ ਪੰਜ ਸੌ ਨੌਜਵਾਨ ਗੁਰੂ ਜੀ ਦੇ ਕੋਲ ਆ ਕੇ ਸ਼ਸਤਰ ਵਿੱਦਿਆ ਦੀ ਸਿੱਖਿਆ ਲੈਣ ਲੱਗ ਪਏ। ਸਤਿਗੁਰੂ ਜੀ ਦੀ ਇਸ ਫੌਜ ਵਿਚ ਅਨੇਕ ਮੁਸਲਮਾਨ ਵੀ ਸ਼ਾਮਲ ਹੋਏ।

ਗੁਰੂ ਸਾਹਿਬ ਦੀ ਅਗਵਾਈ ਵਿਚ ਗੁਰਸਿੱਖਾਂ ਨੇ ਸ਼ਿਕਾਰ ਵੀ ਖੇਡਣਾ ਸ਼ੁਰੂ ਕਰ ਦਿੱਤਾ। ਗੁਰੂ ਸਾਹਿਬ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਦੁਆਬੇ ਤੇ ਮਾਲਵੇ ਵੱਲ ਗਏ, ਉੱਥੋਂ ਕਰਤਾਰਪੁਰ ਪਹੁੰਚੇ। ਕਰਤਾਰਪੁਰ ਦੇ ਨੇੜੇ ਪਠਾਣਾਂ ਦਾ ਪਿੰਡ ਵਡਾਮੀਰ ਸੀ। ਉੱਥੋਂ ਦੇ ਬਹੁਤ ਸਾਰੇ ਨੌਜਵਾਨ ਗੁਰੂ ਜੀ ਕੋਲ ਭਰਤੀ ਹੋ ਗਏ। ਉਨ੍ਹਾਂ ਵਿੱਚੋਂ ਇਕ ਪੈਂਦੇ ਖਾਂ ਸੀ ਜੋ ਗੁਰੂ ਜੀ ਦੀ ਖ਼ਾਸ ਕਿਰਪਾ ਦਾ ਪਾਤਰ ਬਣਿਆ।

੧੬੧੫ ਈ. ਵਿਚ ਆਪ ਜੀ ਸ੍ਰੀ ਅੰਮ੍ਰਿਤਸਰ ਵਾਪਸ ਆਏ। ੧੬੧੬ ਈ. ਵਿਚ ਗਿਲਟੀ ਤਾਪ ਨੇ ਜ਼ੋਰ ਪਕੜ ਲਿਆ। ਪੰਜਾਬ, ਸਰਹੰਦ, ਦਿੱਲੀ ਤੇ ਆਗਰੇ ਤਕ ਬਹੁਤ ਤਬਾਹੀ ਹੋਈ। ਕਸ਼ਮੀਰ ਵਿਚ ੧੬੧੬ ਤੋਂ ੧੬੨੪ ਈ. ਤਕ ਅੱਠ ਸਾਲ ਇਸ ਗਿਲਟੀ ਤਾਪ ਦਾ ਪ੍ਰਕੋਪ ਰਿਹਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ੧੬੧੬ ਈ. ਵਿਚ ਕਸ਼ਮੀਰ ਗਏ ਤੇ ਦਸਵੰਧ ਦੀ ਪੂੰਜੀ ਨਾਲ ਗ਼ਰੀਬਾਂ ਦੀ ਮਦਦ ਸ਼ੁਰੂ ਕਰ ਦਿੱਤੀ। ਗੁਰੂ ਜੀ ਦੀ ਨਿਸ਼ਕਾਮ ਸੇਵਾ ਦਾ ਅਸਰ ਇਹ ਹੋਇਆ ਕਿ ਅਨੇਕਾਂ ਹਿੰਦੂ ਅਤੇ ਮੁਸਲਮਾਨ ਗੁਰੂ ਜੀ ਦੇ ਸਿੱਖ ਬਣ ਗਏ। ਸਿੱਖ-ਇਤਿਹਾਸ ਵਿਚ ਮੁਸਲਮਾਨ ਤੋਂ ਸਿੱਖ ਬਣੇ ਭਾਈ ਕੱਟੂ ਦਾ ਨਾਮ ਬੜੇ ਆਦਰ ਅਤੇ ਪਿਆਰ ਨਾਲ ਲਿਆ ਜਾਂਦਾ ਹੈ। ਕਸ਼ਮੀਰ ਜਾਂਦੇ ਸਮੇਂ ਗੁਰੂ ਜੀ ਨੇ ਸਿਆਲਕੋਟ ਦੇ ਨੇੜ੍ਹੇ ਪਿੰਡ 'ਚ ਪਰਨਾਲਾ ਦੀ ਜਲਹੀਣ ਧਰਤੀ 'ਤੇ 'ਗੁਰੂਸਰ' ਨਾਮ ਦਾ ਸਰੋਵਰ ਤਿਆਰ ਕਰਵਾਇਆ ਸੀ। ਸ੍ਰੀਨਗਰ ਤੋਂ ਵਾਪਸ ਆਉਣ ਵੇਲੇ ਆਪ ਬਾਰਾਮੂਲ੍ਹਾ ਦੇ ਰਸਤੇ ਗੁਜਰਾਤ, ਵਜੀਰਾਬਾਦ, ਹਾਫ਼ਿਜ਼ਾਬਾਦ ਹੁੰਦੇ ਹੋਏ ਨਨਕਾਣਾ ਸਾਹਿਬ ਆਏ। ਗਿਲਟੀ ਤਾਪ ਦੇ ਪ੍ਰਕੋਪ ਨਾਲ ਲਾਹੌਰ ਵਿਚ ਵੀ ਬਹੁਤ ਤਬਾਹੀ ਮੱਚੀ। ਗੁਰੂ ਜੀ ਨਨਕਾਣਾ ਸਾਹਿਬ ਤੋਂ ਲਾਹੌਰ ਪਹੁੰਚੇ। ਦੁੱਖੀਆਂ ਦਾ ਦਰਦ ਵੰਡਾਉਂਦੇ ਰਹੇ ਸੇਵਾ ਕਰਦੇ

ਰਹੇ ਤੇ ੧੬੧੮ ਈ. ਵਿਚ ਸ੍ਰੀ ਅੰਮ੍ਰਿਤਸਰ ਵਾਪਸ ਆਏ। ਸ੍ਰੀ ਅੰਮ੍ਰਿਤਸਰ ਵਿਚ ਗੁਰੂ ਜੀ ਦੇ ਦਰਸ਼ਨਾਂ ਲਈ ਆਉਣ ਵਾਲੀ ਸੰਗਤ ਦੀ ਗਿਣਤੀ ਵੱਧਦੀ ਵੇਖ ਕੇ 'ਬਿਬੇਕਸਰ' ਤਿਆਰ ਕਰਵਾਇਆ।

ਗਿਲਟੀ-ਤਾਪ ਤੋਂ ਹੋਣ ਵਾਲੀ ਤਬਾਹੀ ਬਾਰੇ ਸੁਣ ਕੇ ਜਹਾਂਗੀਰ ਵੀ ਕਸ਼ਮੀਰ ਤੇ ਫਿਰ ਲਾਹੌਰ ਵਿਚ ਹਿੰਦੂ ਮੁਸਲਮਾਨਾਂ ਦੇ ਮੂੰਹੋਂ ਗੁਰੂ ਜੀ ਦੀ ਸਿਫਤ-ਸਾਲਾਹ ਸੁਣ ਕੇ ਚਿੰਤਿਤ ਹੋ ਗਿਆ। ਗੁਰੂ ਜੀ ਦਾ ਹਰਮਨ-ਪਿਆਰਾ ਹੋਣਾ ਉਸ ਕੋਲੋਂ ਸਹਾਰਿਆ ਨਾ ਗਿਆ। ਆਗਰਾ ਪਹੁੰਚ ਕੇ ਜਹਾਂਗੀਰ ਨੇ ਹੁਕਮ ਜਾਰੀ ਕਰ ਦਿੱਤਾ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ ਜਾਵੇ। ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਹੋਣ ਦੇ ਬਾਅਦ ਗੁਰੂ ਜੀ ਨੇ ਤਿੰਨ ਦਿਨ ਭੋਜਨ ਨਹੀਂ ਕੀਤਾ, ਕਿਉਂਕਿ ਉਹ ਭੋਜਨ ਜ਼ੁਲਮ ਨਾਲ ਇਕੱਠੇ ਕੀਤੇ ਧਨ ਨਾਲ ਤਿਆਰ ਕੀਤਾ ਗਿਆ ਸੀ। ਅੰਤ ਵਿਚ ਗੁਰਸਿੱਖਾਂ ਦੁਆਰਾ ਮਿਹਨਤ ਕਰ ਕੇ ਲਿਆਂਦੇ ਗਏ ਧਨ ਨਾਲ ਤਿਆਰ ਕੀਤੇ ਗਏ ਭੋਜਨ ਨੂੰ ਹੀ ਸਵੀਕਾਰ ਕੀਤਾ ਗਿਆ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

*ਸ੍ਰੀ ਮੁਖ ਤੇ ਫੁਰਮਾਵਨਿ ਕੀਨਿ।*
*ਇਹ ਭੋਜਨ ਖਾਹਿ ਕਬੀ ਨ।*
*ਵਹਰਿ ਜਾਇ ਮਿਹਨਤ ਕਰਿ ਲਯਾਵਹੁ।*
*ਰਸਦ ਖ੍ਰੀਦਹੁ ਬਿਪਨੀ ਜਾਵਹੁ।*
*ਤਿਸ ਤੇ ਤਯਾਰ ਅਹਾਰ ਕਰੀ ਜਹਿ।*
*ਹਿਤ ਭੋਜਨ ਦੇ ਸੋ ਹਮ ਦੀਜਹਿ।*
*ਨਾਂਹਿ ਤੇ ਰਹਿ ਹੈ ਪੌਨ ਅਹਾਰੀ।*
*ਜਬਿ ਲਗਿ ਬਾਸਹਿ ਦੁਰਗ ਮਝਾਰੀ॥ (ਸ੍ਰੀ ਗੁਰੂ ਸੂਰਜ ਪ੍ਰਤਾਪ ਗ੍ਰੰਥ)*

ਅਤੇ

*ਸ੍ਰੀ ਮੁਖ ਕਹਾ ਕਿਰਤ ਕਰ ਲਿਆਵੋ।*
*ਸੋ ਭੋਜਨ ਹਮ ਕੋ ਕਰਵਾਵੋ। (ਗੁਰ ਬਿਲਾਸ ਪਾ. ਛੇਵੀਂ)*

ਗਵਾਲੀਅਰ ਦੇ ਕਿਲ੍ਹੇ ਵਿਚ ੫੨ ਰਾਜੇ ਪਹਿਲਾਂ ਹੀ ਨਜ਼ਰਬੰਦ ਸਨ। ਗੁਰੂ ਜੀ ਉਨ੍ਹਾਂ ਨਿਰਾਸ਼ ਰਾਜਿਆਂ ਨੂੰ ਹੌਸਲਾ ਰੱਖਣ ਲਈ ਪ੍ਰੇਰਦੇ ਰਹਿੰਦੇ। ਗੁਰੂ ਪਾਤਸ਼ਾਹ ਦੀ ਰਹਿਣੀਬਹਿਣੀ, ਕਥਨੀ ਅਤੇ ਕਰਨੀ ਦਾ ਐਸਾ ਪ੍ਰਭਾਵ ਪਿਆ ਕਿ ਉਨ੍ਹਾਂ ਨੇ ਵੀ ਸੰਗਤ ਵਿਚ ਜੁੜਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਬੰਦੀ ਰਾਜਿਆਂ ਦੀ ਪੀੜ ਨੂੰ ਗੁਰੂ ਜੀ ਨੇ ਪੂਰੀ ਤਰ੍ਹਾਂ ਮਹਿਸੂਸ ਕੀਤਾ। ਇਸ ਲਈ ਜਦੋਂ ਵਜੀਰ ਖਾਂ ਗੁਰੂ ਜੀ ਦੀ ਰਿਹਾਈ ਦਾ ਹੁਕਮ ਲੈ ਕੇ ਗਵਾਲੀਅਰ ਪਹੁੰਚਿਆ ਤਾਂ ਗੁਰੂ ਜੀ ਨੇ ਉਨ੍ਹਾਂ ਰਾਜਿਆਂ ਦੀ ਰਿਹਾਈ ਤੋਂ ਬਿਨਾ ਆਪ ਕਿਲ੍ਹੇ ਤੋਂ ਬਾਹਰ ਜਾਣਾ ਸਵੀਕਾਰ ਨਹੀਂ ਕੀਤਾ। ਭਾਈ ਸੰਤੋਖ ਸਿੰਘ ਲਿਖਦੇ ਹਨ:

*ਸ੍ਰੀ ਹਰਿ ਗੋਵਿੰਦ ਸੁਨਤਿ ਬਖਾਨਾ। ਅਟਕ ਪਰੀ ਇਕ ਕਠਨ ਮਹਾਨਾ।*
*ਜਬਿ ਹਮ ਪ੍ਰਵਿਸ਼ੇ ਦੁਰਗ ਮਝਾਰੀ। ਭਯੋ ਕੈਦੀਅਨਿ ਕੋ ਸੁਖ ਭਾਰੀ।*
*ਖਾਨ ਪਾਨ ਤੇ ਭਏ ਸੁਖਾਰੇ। ਛੁਟਨਿ ਭਰੋਸਾ ਮਨ ਮਹਿ ਧਾਰੇ।*
*ਅਬਿ ਸੁਨਿ ਲੀਨੇ ਸ਼ਾਹ ਹਕਾਰੇ। ਪਰੇ ਸਰਨਿ ਬਹੁ ਬਿਨੈ ਉਚਾਰੇ।*
*ਰਾਵਹਿ ਬਿਨਾ ਨ ਹਮ ਗਤਿ ਕਾਈ। ਕੈ ਮਾਰਹੁ ਕੈ ਦੇਹੁ ਜਿਵਾਈ।*
*ਹਮਰੇ ਸਦਾ ਪ੍ਰਤ'ਗਯਾ ਇਹੀ। ਸਰਨਿ ਪਰੇ ਕਉ ਤਯਾਗਤਿ ਨਹੀ।*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਜਹਾਂਗੀਰ ਦੇ ਇਹ ਕਹਿਣ 'ਤੇ ਕਿ ਜਿਹੜੇ ਗੁਰੂ ਜੀ ਦਾ ਪੱਲਾ ਫੜ ਕੇ ਆ ਸਕਦੇ ਹਨ, ਰਿਹਾਅ

ਕਰ ਦਿੱਤੇ ਜਾਣਗੇ; ਗੁਰੂ ਜੀ ਨੇ ਬਵਿੰਜਾ ਕਲੀਆਂ ਵਾਲਾ ਚੋਲਾ ਸਿਲਵਾਇਆ, ਜਿਸ ਦੀ ਇੱਕ-ਇੱਕ ਕਲੀ ਫੜ ਕੇ ਸਾਰੇ ਰਾਜੇ ਬਾਹਰ ਆ ਗਏ।

ਆਪ ਜੀ ਨੂੰ ਉਸ ਸਮੇਂ ਤੋਂ 'ਬੰਦੀ ਛੋੜ ਦਾਤਾ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਦੂਜਿਆਂ ਦੇ ਭਲੇ ਦੀ ਇਹ ਭਾਵਨਾ ਜੇਕਰ ਸਾਡੇ ਅੰਦਰ ਆ ਜਾਏ ਤਾਂ ਸਮਾਜਿਕ ਬੁਰਾਈਆਂ ਨੂੰ ਬਹੁਤ ਹੱਦ ਤਕ ਦੂਰ ਕੀਤਾ ਜਾ ਸਕਦਾ ਹੈ। ਸ੍ਰੀ ਅੰਮ੍ਰਿਤਸਰ ਪਹੁੰਚਣ 'ਤੇ ਸਿੱਖ ਧਰਮ ਵਿਚ 'ਬੰਦੀ ਛੋੜ ਦਿਵਸ' ਦੀ ਸ਼ੁਰੂਆਤ ਹੋਈ।

ਸ੍ਰੀ ਅੰਮ੍ਰਿਤਸਰ ਥੋੜਾ ਸਮਾਂ ਠਹਿਰ ਕੇ ਆਪ ਜੀ ਲਾਹੌਰ ਚਲੇ ਗਏ। ਲਾਹੌਰ ਵਿਚ ਗੁਰਮਤਿ ਦੇ ਪ੍ਰਚਾਰ ਦੌਰਾਨ ਮੁਸਲਮਾਨ ਵੀ ਸਤਿਸੰਗ ਵਿਚ ਆਉਣ ਲੱਗ ਪਏ। ਲਾਹੌਰ ਦੇ ਸ਼ਾਹੀ ਕਾਜ਼ੀ ਦੀ ਲੜਕੀ ਬੀਬੀ ਕੌਲਾਂ ਸਾਈਂ ਮੀਆਂ ਮੀਰ ਜੀ ਕੋਲੋਂ ਗੁਰੂ ਸਾਹਿਬਾਨ ਦੀ ਬਾਣੀ ਸੁਣਿਆ ਕਰਦੀ ਸੀ। ਥੋੜਾ ਸਮਾਂ ਬਾਅਦ ਉਸ ਨੇ ਆਪ ਹੀ ਗੁਰਬਾਣੀ ਪੜ੍ਹਨੀ ਸ਼ੁਰੂ ਕਰ ਦਿੱਤੀ। ਕਾਜ਼ੀ ਇਹ ਵੇਖ-ਸੁਣ ਕੇ ਬੜਾ ਕ੍ਰੋਧਿਤ ਹੋਇਆ ਅਤੇ ਉਸ ਨੂੰ ਮਰਵਾਉਣ ਦਾ ਫ਼ੈਸਲਾ ਕਰ ਲਿਆ। ਬੀਬੀ ਕੌਲਾਂ ਨੇ ਸਾਈਂ ਮੀਆਂ ਮੀਰ ਜੀ ਦਾ ਸਹਾਰਾ ਲਿਆ। ਸਾਈਂ ਮੀਆਂ ਮੀਰ ਜੀ ਨੇ ਬੀਬੀ ਕੌਲਾਂ ਨੂੰ ਸ੍ਰੀ ਅੰਮ੍ਰਿਤਸਰ ਪਹੁੰਚਾ ਦਿੱਤਾ ਜਿੱਥੇ ਗੁਰੂ ਜੀ ਨੇ ਉਸ ਦੇ ਰਹਿਣ ਦਾ ਪ੍ਰਬੰਧ ਕਰਵਾ ਦਿੱਤਾ।

ਸੰਨ ੧੬੨੭ ਵਿਚ ਜਹਾਂਗੀਰ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਸ਼ਾਹਜਹਾਨ ਤਖ਼ਤ 'ਤੇ ਬੈਠਾ। ਗੁਰੂ ਸਾਹਿਬ ਦੇ ਸਿੱਖ ਸ਼ਸ਼ਤਰਧਾਰੀ ਬਣ ਰਹੇ ਸਨ। ਸ਼ਾਹਜਹਾਨ ਨੂੰ ਇਹ ਚੰਗਾ ਨਹੀਂ ਲੱਗਿਆ। ਉਸ ਨੇ ਚਾਰ ਵਾਰ ਗੁਰੂ ਜੀ 'ਤੇ ਫੌਜੀ ਹਮਲਾ ਕਰਵਾਇਆ। ਪਹਿਲੀ ਵਾਰ ਸੰਨ ੧੬੨੮ ਵਿਚ ਗੁਰੂ ਸਾਹਿਬ ਦੀ ਸਪੁੱਤਰੀ ਬੀਬੀ ਵੀਰੋ ਜੀ ਦੇ ਵਿਆਹ ਦੇ ਮੌਕੇ 'ਤੇ ਜਦੋਂ ਸ਼ਿਕਾਰ ਖੇਡਦੇ ਹੋਏ ਗੁਰੂ ਜੀ ਸਿੱਖਾਂ ਨਾਲ ਪਿੰਡ ਕੁਹਾਲੇ ਪਹੁੰਚੇ ਤਾਂ ਉੱਥੇ ਲਾਹੌਰ ਦੇ ਸੂਬੇਦਾਰ ਨਾਲ ਮੇਲ ਹੋਇਆ। ਲਾਹੌਰ ਦਾ ਸੂਬੇਦਾਰ ਸਿੱਖਾਂ ਦਾ ਸ਼ਿਕਾਰ ਖੇਡਣਾ ਸਹਾਰ ਨਾ ਸਕਿਆ। ਇਕ ਬਾਜ਼ ਨੂੰ ਲੈ ਕੇ ਤੁਰਕ ਸਿਪਾਹੀ ਅਤੇ ਸਿੱਖਾਂ ਵਿਚ ਤਕਰਾਰ ਹੋ ਗਈ। ਲਾਹੌਰ ਪਹੁੰਚ ਕੇ ਸੂਬੇਦਾਰ ਨੇ ਮੁਖਲਿਸ ਖਾਂ ਨੂੰ ਭੇਜ ਕੇ ਸ੍ਰੀ ਅੰਮ੍ਰਿਤਸਰ 'ਤੇ ਫੌਜੀ ਹਮਲਾ ਕਰਵਾ ਦਿੱਤਾ। ਬੀਬੀ ਵੀਰੋ ਜੀ ਦਾ ਵਿਆਹ ਸ੍ਰੀ ਅੰਮ੍ਰਿਤਸਰ ਦੀ ਥਾਂ ਝਬਾਲ ਵਿਚ ਹੋਇਆ। ਲੜਾਈ ਵਿਚ ਮੁਖਲਿਸ ਖਾਂ ਮਾਰਿਆ ਗਿਆ, ਤੁਰਕ ਭੱਜ ਗਏ। ਇਸ ਲੜਾਈ ਵਿਚ ਗੁਰੂ ਜੀ ਨੇ ਲੱਕੜੀ ਦੀ ਤੋਪ ਦੀ ਵਰਤੋਂ ਕੀਤੀ।

ਸੰਨ ੧੬੨੯ ਦੇ ਅਖੀਰ ਵਿਚ ਗੁਰੂ ਸਾਹਿਬ ਸ੍ਰੀ ਅੰਮ੍ਰਿਤਸਰ ਤੋਂ ਕਰਤਾਰਪੁਰ ਆ ਗਏ। ਗੁਰੂ ਜੀ ਪ੍ਰਚਾਰ ਕਰਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਵਸਾਏ ਗਏ ਨਗਰ ਸ੍ਰੀ ਗੁਰੂ ਹਰਿਗੋਬਿੰਦਪੁਰ ਆਏ, ਜਿਹੜਾ ਨਗਰ ਚੰਦੂ ਦੀ ਚਤੁਰਾਈ ਨਾਲ ਰੁਹੇਲੇ ਪਿੰਡ ਦੇ ਰਹਿਣ ਵਾਲੇ ਭਗਵਾਨ ਦਾਸ ਨੂੰ ਮਿਲ ਗਿਆ ਸੀ। ਭਗਵਾਨ ਦਾਸ ਸਿੱਖਾਂ ਨੂੰ ਤੰਗ ਕਰਨ ਲੱਗ ਪਿਆ ਤੇ ਉਨ੍ਹਾਂ ਦੇ ਹੱਥੋਂ ਮਾਰਿਆ ਗਿਆ। ਭਗਵਾਨ ਦਾਸ ਦੇ ਪੁੱਤਰ ਰਤਨ ਚੰਦ ਨੇ ਜਲੰਧਰ ਦੇ ਫੌਜਦਾਰ ਨੂੰ ਮਿਲਾ ਕੇ ੧੬੩੦ ਈ. ਵਿਚ ਗੁਰੂ ਸਾਹਿਬ 'ਤੇ ਫੌਜ ਚੜ੍ਹਵਾ ਦਿੱਤੀ। ਜਲੰਧਰ ਦਾ ਫੌਜਦਾਰ ਮਾਰਿਆ ਗਿਆ ਤੇ ਫੌਜ ਭੱਜ ਗਈ। ਗੁਰੂ ਸਾਹਿਬ ਨੇ ਕੋਈ ਦੇਸ਼ ਨਹੀਂ ਸੀ, ਮੱਲਣਾ ਇਸ ਲਈ ਭੱਜੇ ਤੁਰਕਾਂ ਦਾ ਪਿੱਛਾ ਨਾ ਕੀਤਾ ਗਿਆ।

ਤੁਰਕਾਂ ਨੇ ਤੀਜਾ ਹਮਲਾ ੧੬੩੨ ਈ. ਵਿਚ ਕੀਤਾ। ਕਾਬਲ ਦੇ ਇਕ ਵਪਾਰੀ ਦੁਆਰਾ ਗੁਰੂ ਸਾਹਿਬ ਲਈ ਲਿਆਂਦੇ ਗਏ ਘੋੜਿਆਂ ਨੂੰ ਤੁਰਕ ਸਿਪਾਹੀਆਂ ਨੇ ਜ਼ਬਰਦਸਤੀ ਖੋਹ ਲਿਆ। ਭਾਈ ਬਿਧੀ ਚੰਦ ਨੇ ਘੋੜਿਆਂ ਨੂੰ ਅਜ਼ਾਦ ਕਰਵਾ ਕੇ ਗੁਰੂ ਸਾਹਿਬ ਪਾਸ ਡਰੋਲੀ ਪਹੁੰਚਾ ਦਿੱਤਾ। ਲਾਹੌਰ ਦੇ ਸੂਬੇਦਾਰ ਨੇ ਲਲਾ ਬੇਗ ਅਤੇ ਕਰਮ ਬੇਗ ਦੀ ਕਮਾਨ ਹੇਠ ਸੈਨਾ ਭੇਜੀ। ਇਸ ਲੜਾਈ ਵਿਚ ੧੨੦੦ ਦੇ ਕਰੀਬ ਸਿੱਖ ਮਾਰੇ ਗਏ। ਦੋਨੋਂ ਤੁਰਕ ਸਰਦਾਰ ਵੀ ਮਾਰੇ ਗਏ। ਗੁਰੂ ਸਾਹਿਬ ਨੇ ਯੁੱਧ ਅਸਥਾਨ 'ਤੇ ਗੁਰੂਸਰ

ਨਾਂ ਦਾ ਸਰੋਵਰ ਬਣਵਾਇਆ।

ਚੌਥੀ ਲੜਾਈ ਪੈਂਦੇ ਖਾਂ ਦੀ ਬੇਵਫਾਈ ਦੇ ਕਾਰਨ ੧੬੩੪ ਈ. ਵਿਚ ਹੋਈ। ਪੈਂਦੇ ਖਾਂ ਦੇ ਹੰਕਾਰੀ ਹੋ ਜਾਣ ਕਰਕੇ ਗੁਰੂ ਜੀ ਨੇ ਤੀਜੀ ਲੜਾਈ ਵਿਚ ਉਸ ਨੂੰ ਨਹੀਂ ਸੀ ਬੁਲਾਇਆ। ਇਕ ਦਿਨ ਪੈਂਦੇ ਖਾਂ ਦੀਵਾਨ ਵਿਚ ਬੈਠਾ ਸੀ। ਇਕ ਗੁਰਸਿੱਖ ਵਧੀਆ ਘੋੜੇ, ਫੌਜੀ ਵਰਦੀ ਤੇ ਇਕ ਬਾਜ਼ ਭੇਟਾ ਵਿਚ ਲੈ ਕੇ ਆਇਆ। ਗੁਰੂ ਜੀ ਨੇ ਘੋੜਾ ਅਤੇ ਫੌਜੀ ਵਰਦੀ ਪੈਂਦੇ ਖਾਂ ਨੂੰ ਦੇ ਦਿੱਤੇ ਅਤੇ ਆਦੇਸ਼ ਦਿੱਤਾ ਕਿ ਜਦੋਂ ਵੀ ਦੀਵਾਨ ਵਿਚ ਆਏ, ਵਰਦੀ ਪਾ ਕੇ ਇਸ ਘੋੜੇ 'ਤੇ ਚੜ੍ਹ ਕੇ ਆਇਆ ਕਰੇ। ਬਾਜ਼ ਬਾਬਾ ਗੁਰਦਿੱਤਾ ਜੀ ਨੂੰ ਦੇ ਦਿੱਤਾ। ਥੋੜਾ ਸਮਾਂ ਤਾਂ ਪੈਂਦੇ ਖਾਂ ਇਸ ਹੁਕਮ ਦਾ ਪਾਲਣ ਕਰਦਾ ਰਿਹਾ, ਪਰ ਉਸ ਦੇ ਜਵਾਈ ਨੇ ਉਸ ਕੋਲੋਂ ਘੋੜਾ ਅਤੇ ਵਰਦੀ ਜ਼ਬਰਦਸਤੀ ਲੈ ਲਏ। ਵਰਦੀ ਘੋੜੇ ਤੋਂ ਬਿਨਾ ਪੈਂਦੇ ਖਾਂ ਗੁਰੂ-ਘਰ ਵਿਚ ਹਾਜ਼ਰ ਨਾ ਹੋ ਸਕਿਆ।

ਇਕ ਦਿਨ ਉਸ ਦਾ ਜਵਾਈ ਬਾਬਾ ਗੁਰਦਿੱਤਾ ਜੀ ਦਾ ਬਾਜ਼ ਵੀ ਖੋਹ ਲਿਆਇਆ। ਇਹ ਸਭ ਸੁਣ ਕੇ ਗੁਰੂ ਜੀ ਨੇ ਪੈਂਦੇ ਖਾਂ ਨੂੰ ਹਾਜ਼ਰ ਹੋਣ ਲਈ ਸੰਦੇਸ਼ ਭੇਜਿਆ। ਉਹ ਹਾਜ਼ਰ ਤਾਂ ਹੋਇਆ, ਪਰ ਬਾਜ਼ ਬਾਰੇ ਮੁੱਕਰ ਗਿਆ ਤੇ ਖਰੇ ਬੋਲ ਬੋਲਣ ਲੱਗਾ। ਬਦਲਾ ਲੈਣ ਲਈ ਜਲੰਧਰ ਦੇ ਫੌਜਦਾਰ ਪਾਸ ਜਾ ਕੇ ਉਸ ਨੂੰ ਆਪਣੇ ਵੱਲ ਕਰ ਕੇ ਲਾਹੌਰ ਦੇ ਸੂਬੇਦਾਰ ਨੂੰ ਜਿੱਤ ਦਾ ਵਿਸ਼ਵਾਸ ਦਿਵਾ ਕੇ ਯੁੱਧ ਲਈ ਤਿਆਰ ਕਰ ਲਿਆ। ਲਾਹੌਰ ਦੇ ਸੂਬੇਦਾਰ ਨੇ ਲੋਹਗੜ ਵਾਲੀ ਲੜਾਈ ਵਿਚ ਮਾਰੇ ਗਏ ਮੁਖਲਿਸ ਖਾਂ ਦੇ ਭਰਾ ਕਾਲੇ ਖਾਂ ਦੀ ਕਮਾਨ ਹੇਠ ਸੈਨਾ ਭੇਜ ਦਿੱਤੀ। ਤੁਰਕ ਸੈਨਾ ਨੇ ਕਰਤਾਰਪੁਰ ਨੂੰ ਘੇਰਾ ਪਾ ਲਿਆ। ਭਾਈ ਬਿਧੀ ਚੰਦ ਵਰਗੇ ਸੂਰਮਿਆਂ ਦੀ ਅਗਵਾਈ ਵਿਚ ਸਿੱਖ ਯੋਧੇ ਜਾਨ ਦੀ ਬਾਜ਼ੀ ਲਗਾ ਕੇ ਲੜੇ। ਸ੍ਰੀ (ਗੁਰੂ) ਤੇਗ ਬਹਾਦਰ ਸਾਹਿਬ ਵੀ ਇਸ ਲੜਾਈ ਵਿਚ ਸ਼ਾਮਲ ਹੋਏ। ਬੇਵਫ਼ਾਈ ਦਾ ਸਬੂਤ ਦਿੰਦੇ ਹੋਏ ਪੈਂਦੇ ਖਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਲਲਕਾਰ ਕੇ ਉਨ੍ਹਾਂ 'ਤੇ ਵਾਰ ਕੀਤੇ, ਪਰ ਸਾਰੇ ਖਾਲੀ ਗਏ। ਪੈਂਦੇ ਖਾਂ ਗੁਰੂ ਜੀ ਦੇ ਪਹਿਲੇ ਵਾਰ ਨਾਲ ਹੀ ਜ਼ਖ਼ਮੀ ਹੋ ਕੇ ਘੋੜੇ ਤੋਂ ਡਿੱਗ ਪਿਆ। ਦਇਆ ਦੇ ਸਾਗਰ ਗੁਰੂ ਸਾਹਿਬ ਆਪਣੇ ਖਾਸ ਕਿਰਪਾ-ਪਾਤਰ ਦਾ ਇਹ ਹਾਲ ਵੇਖ ਕੇ ਉਸ ਕੋਲ ਗਏ ਤੇ ਆਪਣੀ ਢਾਲ ਨਾਲ ਉਸ 'ਤੇ ਛਾਂ ਕਰ ਕੇ ਅਖੀਰਲੇ ਸਮੇਂ ਅਕਾਲ ਪੁਰਖ ਨੂੰ ਯਾਦ ਕਰਨ ਦੀ ਤਾਕੀਦ ਕੀਤੀ। ਕਾਲੇ ਖਾਂ ਵੀ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ। ਸਾਰੀ ਸੈਨਾ ਭੱਜ ਗਈ। ਚੌਥੀ ਲੜਾਈ ਤੋਂ ਬਾਅਦ ਗੁਰੂ ਜੀ ਨੇ ਕਰੀਬ ੧੦ ਸਾਲ ਤਕ ਕਰਤਾਰਪੁਰ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਦਾ ਪ੍ਰਚਾਰ ਕੀਤਾ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜੰਗਾਂ ਲੜੀਆਂ, ਪਰ ਅਜ਼ਾਦੀ ਅਤੇ ਸ੍ਵੈਮਾਣ ਦੀ ਰੱਖਿਆ ਕਰਨ ਲਈ ਨਾ ਕਿ ਰਾਜ ਹਥਿਆਉਣ ਲਈ। ਗੁਰੂ ਜੀ ਦਾ ਜੀਵਨ ਇਹ ਦਰਸਾਉਂਦਾ ਹੈ ਕਿ ਜ਼ੁਲਮ ਦਾ ਟਾਕਰਾ ਅਤੇ ਆਤਮਿਕ ਅਗਵਾਈ ਦੋਨੋਂ ਕੰਮ ਨਾਲ-ਨਾਲ ਕੀਤੇ ਜਾ ਸਕਦੇ ਹਨ। ਇਕ ਵਾਰ ਗੁਜਰਾਤ ਦੇ ਪ੍ਰਸਿੱਧ ਫ਼ਕੀਰ ਸ਼ਾਹ ਦੌਲਾ ਨੇ ਗੁਰੂ ਜੀ ਦੇ ਸ਼ਾਹੀ ਰਹਿਣ-ਸਹਿਣ ਨੂੰ ਵੇਖ ਕੇ ਸਵਾਲ ਕੀਤਾ ਕਿ, 'ਹਿੰਦੂ ਕੀ ਤੇ ਪੀਰੀ ਕੀ? ਔਰਤ ਕੀ ਤੇ ਫ਼ਕੀਰੀ ਕੀ? ਪੁੱਤਰ ਕੀ ਤੇ ਵੈਰਾਗ ਕੀ? ਦੌਲਤ ਕੀ ਤੇ ਤਿਆਗ ਕੀ?' ਗੁਰੂ ਜੀ ਨੇ ਜੁਆਬ ਦਿੱਤਾ ਕਿ, 'ਔਰਤ ਈਮਾਨ ਹੈ, ਪੁੱਤਰ ਨਿਸ਼ਾਨ ਹੈ, ਦੌਲਤ ਗੁਜਰਾਨ ਹੈ ਤੇ ਪੀਰ ਨਾ ਹਿੰਦੂ ਨਾ ਮੁਸਲਮਾਨ ਹੈ।'

ਗੁਰੂ ਜੀ ਲਈ ਗ਼ਰੀਬ-ਅਮੀਰ ਸਾਰੇ ਬਰਾਬਰ ਸਨ। ਜਦੋਂ ਜਹਾਂਗੀਰ ਸ੍ਰੀ ਅੰਮ੍ਰਿਤਸਰ ਆਇਆ, ਉਸ ਨੂੰ ਵੀ ਉਹੀ ਲੰਗਰ ਛਕਾਇਆ ਗਿਆ ਜੋ ਸੰਗਤ ਛਕਦੀ ਸੀ। ਇਹੀ ਨਹੀਂ ਬਲਕਿ ਗ਼ਰੀਬ ਮਾਈ ਭਾਗਭਰੀ ਦੇ ਹੱਥਾਂ ਦਾ ਪਿਆਰ ਅਤੇ ਸ਼ਰਧਾ ਨਾਲ ਬਣਾਇਆ ਗਿਆ ਖੱਦਰ ਦਾ ਕੁਰਤਾ ਸਵੀਕਾਰ ਕਰਨਾ, ਡਰੋਲੀ ਦੇ ਇਕ ਪਿੰਡ ਵਿਚ ਰਹਿੰਦੇ ਗ਼ਰੀਬ ਸਿੱਖ ਭਾਈ ਸਾਧੂ ਅਤੇ ਉਸਦੇ ਪੁੱਤਰ ਭਾਈ ਰੂਪਾ

ਕੋਲ ਠੰਡਾ ਪਾਣੀ ਪੀਣ ਲਈ ਕੜਕਦੀ ਧੁੱਪ ਵਿਚ ਪਹੁੰਚਣਾ, ਭਾਈ ਕੱਟੂ ਸ਼ਾਹ ਦੀ ਮੰਗ 'ਤੇ ਸ਼ਹਿਦ ਨਾ ਦੇਣ ਤੇ ਆਪ ਸ਼ਹਿਦ ਸਵੀਕਾਰ ਨਾ ਕਰਨਾ ਆਦਿਕ ਦ੍ਰਿਸ਼ਟਾਂਤ ਸਿੱਖਾਂ ਨਾਲ ਗੁਰੂ ਸਾਹਿਬ ਦੇ ਪਿਆਰ ਦੇ ਲਖਾਇਕ ਹਨ। ਭਾਈ ਗੁਰਦਾਸ ਜੀ ਨੇ ਕਿਤਨੀ ਸੁੰਦਰ ਉਪਮਾ ਕੀਤੀ ਹੈ ਕਿ ਲੱਖਾਂ ਬਾਵਨ ਚੰਦਨ ਗੁਰੂ ਜੀ ਦੇ ਚਰਨ-ਕੰਵਲਾਂ ਦੇ ਚਰਣੋਦਕ ਤੋਂ ਹੋਏ ਹਨ:

*ਲਖ ਗੜਾੜਿ ਕੜਾਹ ਵਿਚਿ ਤ੍ਰਿਸਨਾ ਦਝਹਿੰ ਸੀਖ ਪਰੋਆ।*
*ਬਾਵਨ ਚੰਦਨ ਬੂੰਦ ਇਕੁ ਠੰਢੇ ਤਤੇ ਹੋਇ ਖਲੋਆ।*
*ਬਾਵਨ ਚੰਦਨ ਲਖ ਲਖ ਚਰਣ ਕਵਲ ਚਰਣੋਦਕੁ ਹੋਆ।*
*ਪਾਰਬ੍ਰਹਮੁ ਪੂਰਨ ਬ੍ਰਹਮੁ ਆਦਿ ਪੁਰਖੁ ਆਦੇਸੁ ਅਲੋਆ।*
*ਹਰਿਗੋਵਿੰਦ ਗੁਰ ਛਤ੍ਰ ਚੰਦੋਆ ॥ (ਵਾਰ ੩੯:੪)*

ਅੱਜ ਸਮਾਜ ਵਿਚ ਫ਼ੈਲੇ ਦੁਰਾਚਾਰ, ਵੈਰ-ਵਿਰੋਧ, ਈਰਖਾ ਦੀ ਜਗ੍ਹਾ ਸਦਾਚਾਰ, ਭਰਾਤਰੀ ਭਾਵ ਅਤੇ ਪਿਆਰ ਜਾਗ ਸਕਦਾ ਹੈ। ਸਿਰਫ ਲੋੜ ਹੈ ਗੁਰੂ ਜੀ ਦੀ ਜੀਵਨ ਲੋਅ ਦੇ ਪ੍ਰਕਾਸ਼ ਵਿਚ ਆਪਣੇ ਆਪ ਨੂੰ ਵੇਖਣ, ਪੜਤਾਲਣ ਅਤੇ ਪਹਿਚਾਨਣ ਦੀ। (ਗੁਰਮਤਿ ਪ੍ਰਕਾਸ਼ ਜੂਨ ੨੦੧੯ ਵਿਚੋਂ) ■

# ਫ਼ਤਿਹ ਦਾ ਬਾਦਸ਼ਾਹ ਬਾਬਾ ਬੰਦਾ ਸਿੰਘ ਬਹਾਦਰ

*-ਡਾ. ਰੂਪ ਸਿੰਘ**

ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਪੰਥਕ ਸੇਵਾਵਾਂ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਉਨ੍ਹਾਂ ਦੇ ਜੀਵਨ 'ਤੇ ਪੰਛੀ ਝਾਤ ਪਾਉਣੀ ਜ਼ਰੂਰੀ ਹੈ। ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ਜੰਮੂ ਰਿਆਸਤ ਦੇ ਪੁਣਛ ਖੇਤਰ ਦੇ ਇਕ ਪਿੰਡ 'ਚ ੧੬ ਅਕਤੂਬਰ, ੧੬੭੦ ਈ. 'ਚ ਰਾਮਦੇਵ ਰਾਜਪੂਤ ਦੇ ਘਰ ਹੋਇਆ, ਬਚਪਨ 'ਚ ਸ਼ਿਕਾਰ ਖੇਡਣ ਦੀ ਲਗਨ ਲਛਮਣ ਦੇਵ ਨੂੰ ਵੀ ਲੱਗ ਗਈ ਕਿਉਂਕਿ ਜੰਗਲੀ ਤੇ ਪਹਾੜੀ ਇਲਾਕੇ 'ਚ ਸ਼ਿਕਾਰੀ ਸੁਭਾਅ ਹੋਣਾ ਜ਼ਰੂਰੀ ਹੈ, ਨਹੀਂ ਤਾਂ ਤੁਸੀਂ ਆਪ ਸ਼ਿਕਾਰ ਹੋ ਜਾਉਗੇ। ਇਕ ਦਿਨ ਇਨ੍ਹਾਂ ਪਾਸੋਂ ਗਰਭਵਤੀ ਹਿਰਨੀ ਦਾ ਸ਼ਿਕਾਰ ਹੋ ਗਿਆ। ਇਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਹਿਰਨੀ ਤੇ ਹਿਰਨੀ ਦੇ ਬੱਚੇ ਦਮ ਤੋੜ ਗਏ। ਨਰਮ ਦਿਲ ਲਛਮਣ ਦੇਵ ਦਾ ਦਿਲ ਟੁੱਟ ਗਿਆ। ਉਸ ਨੇ ਕਮਾਨ ਤੋੜ ਦਿੱਤੀ ਤੀਰ ਵਗਾਹ ਮਾਰੇ, ਸ਼ਿਕਾਰੀ ਪਹਿਰਾਵਾ ਲਾਹ, ਫਕੀਰੀ ਬਾਣਾ ਧਾਰਨ ਕਰ ਲਿਆ। ਜਵਾਨੀ ਦੀ ਦਹਿਲੀਜ਼ 'ਤੇ ਪੈਰ ਧਰਦਿਆਂ ਹੀ ਘਰ-ਬਾਰ ਤਿਆਗ ਪਹਾੜੀ ਚੋਟੀਆਂ ਤੇ ਢਲਾਣਾਂ ਨੂੰ ਹਮੇਸ਼ਾਂ ਲਈ ਅਲਵਿਦਾ ਕਹਿ ਦਿੱਤਾ। ਜੀਵਨ 'ਤੇ ਫਤਿਹ ਕਰਨ ਦੇ ਢੰਗ ਤਰੀਕੇ ਭਾਲਦਾ ਜਮਾਂਦਰੂ ਸ਼ਿਕਾਰੀ ਬਿਰਤੀ ਸੁਭਾਅ ਤਿਆਗ ਕੇ ਪਹਿਲੀ ਫਤਿਹ ਪ੍ਰਾਪਤ ਕੀਤੀ। ਮੈਦਾਨੀ ਇਲਾਕੇ ਪੰਜਾਬ, ਯੂ.ਪੀ. ਆਦਿ ਦਾ ੭ ਸਾਲ ਭ੍ਰਮਣ ਕੀਤਾ ਤੇ ਜਾਨਕੀਦਾਸ ਵੈਸ਼ਨਵ ਸਾਧ ਦਾ ਚੇਲਾ ਬਣ ਗਿਆ। ਸਾਧਾਂਸੰਤਾਂ, ਜੋਗੀਆਂ ਦੀ ਸੰਗਤ ਕੀਤੀ ਪਰ ਮਨ ਕਾਬੂ ਨਾ ਆਇਆ ਭਾਵ ਮਨ ਜਿੱਤਣ ਵਾਸਤੇ ਹੋਰ ਭ੍ਰਮਣ ਕਰਨ ਲੱਗਾ।

ਭਾਰਤ ਭ੍ਰਮਣ ਕਰਦਾ-ਭੌਂਦਾ/ਭਟਕਦਾ ਮਨਵਾੜ ਹੁੰਦਾ ਹੋਇਆ ਨਾਂਦੇੜ 'ਚ ਲਛਮਣ ਦੇਵ ਬੈਰਾਗੀ ਗੋਦਾਵਰੀ ਦੇ ਰਮਣੀਕ ਕੰਢੇ 'ਤੇ ਡੇਰਾ ਬਣਾ ਬੈਠ ਗਿਆ। ਭੁੱਲੇ-ਭਟਕੇ ਲਾਚਾਰ, ਲੋੜਵੰਦ ਲੋਕ ਆਉਂਦੇ, ਲਛਮਣ ਦੇਵ ਦੇ ਚਰਨ ਸਪਰਸ਼ ਕਰਦੇ, ਅਸ਼ੀਰਵਾਦਾਂ ਪ੍ਰਾਪਤ ਕਰ ਆਤਮਿਕ ਸੰਤੁਸ਼ਟੀ ਪ੍ਰਾਪਤ ਕਰਦੇ। ਉਸ ਵੇਲੇ ਤਕ ਲਛਮਣ ਦੇਵ-ਮਾਧੋਦਾਸ ਬੈਰਾਗੀ ਦੇ ਨਾਂ ਨਾਲ ਪ੍ਰਸਿੱਧ ਹੋ ਚੁੱਕਾ ਸੀ। ਡੇਰਾ ਚੱਲ ਪਿਆ, ਚੇਲੇ ਥਾਪ ਲਏ, ਆਏ-ਗਏ ਮਹਾਂਪੁਰਸ਼ਾਂ ਨੂੰ ਕਰਾਮਾਤੀ ਪਲੰਘ 'ਤੇ ਬਿਠਾਉਣਾ ਤੇ ਉਲਟਾ ਦੇਣਾ, ਇਹ ਮਾਧੋਦਾਸ ਦਾ ਸ਼ੌਂਕ ਸੀ। ਮਾਧੋਦਾਸ ਤੋਂ ਬਾਬਾ ਬੰਦਾ ਸਿੰਘ ਬਹਾਦਰ ਬਣਨ ਦਾ ਸਫਰ ਬੜਾ ਕਲਾਤਮਕ ਹੈ। ਮਾਧੋਦਾਸ ਬੈਰਾਗੀ ੧੮ ਸਾਲ ਗੋਦਾਵਰੀ ਦੇ ਕਿਨਾਰੇ ਨਾਂਦੇੜ ਰਿਹਾ। ਇਸ ਸਮੇਂ ਦੌਰਾਨ ਉਸ ਨੂੰ ਆਪਣੇ ਤਪ-ਤੇਜ, ਬੁੱਧੀ ਤੇ ਸ਼ਕਤੀ 'ਤੇ ਬਹੁਤ ਫ਼ਖ਼ਰ ਸੀ। ਸਧਾਰਨ ਲੋਕਾਂ ਦੀ ਮਨੋਆਸਥਾ 'ਤੇ ਉਹ ਫਤਿਹ ਕਰ ਚੁੱਕਾ ਸੀ। ਮਾਧੋਦਾਸ ਦੇ ਕਰਾਮਾਤੀ ਤੇ ਸ਼ਕਤੀਸ਼ਾਲੀ ਹੋਣ ਬਾਰੇ ਮਹੰਤ ਜੇਤ ਰਾਮ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੱਸ ਦਿੱਤਾ ਸੀ।

ਦੱਖਣ ਯਾਤਰਾ ਸਮੇਂ ੧੭੦੮ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਪਹੁੰਚੇ। ਗੁਰਦੇਵ ਪਿਤਾ ਸਿੰਘਾਂ ਦੇ ਦਲ ਸਮੇਤ ਗੋਦਾਵਰੀ ਦੇ ਕਿਨਾਰੇ ਮਾਧੋਦਾਸ ਦੇ ਡੇਰੇ ਪਹੁੰਚੇ ਤੇ ਪਲੰਘ 'ਤੇ ਬਿਰਾਜਮਾਨ ਹੋ ਗਏ, ਉਸ ਸਮੇਂ ਮਾਧੋਦਾਸ ਡੇਰੇ ਵਿਚ ਨਹੀਂ ਸੀ। ਜਦ ਮਾਧੋਦਾਸ ਡੇਰੇ ਪਹੁੰਚਿਆ ਤਾਂ ਗੁਰੂ ਜੀ ਨੂੰ ਪਲੰਘ 'ਤੇ ਬੈਠਾ ਦੇਖ ਕੇ ਬਹੁਤ ਕ੍ਰੋਧਵਾਨ ਹੋਇਆ ਕਿ ਕੌਣ ਹੈ, ਜੋ ਮੇਰੇ ਪਲੰਘ 'ਤੇ ਬਿਰਾਜਮਾਨ ਹੈ? ਗੁੱਸੇ 'ਚ ਆਮ ਵਾਂਗ ਪਲੰਘ ਉਲਟਾਉਣ ਦਾ ਯਤਨ ਕੀਤਾ ਪਰ ਸਭ ਅਸਫਲ। ਕਈ ਰਿਧੀਆਂ-ਸਿਧੀਆਂ,

---

*ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਕਰਾਮਾਤਾਂ ਕਰਨ ਦਾ ਯਤਨ ਕੀਤਾ ਪਰ ਅਖੀਰ ਚਰਨੀਂ ਢਹਿ ਪਿਆ। ਮਨ ਜਿੱਤਣ ਦੀ ਗੁੜ੍ਹਤੀ ਤੇ ਮੌਤ 'ਤੇ ਵੀ ਫਤਿਹ ਪ੍ਰਾਪਤ ਕਰਨ ਵਾਸਤੇ ਜੋਦੜੀ ਕਰਨ ਲੱਗਾ। ਨੈਣ ਨੀਵੇਂ ਕਰ ਕੇ ਕਹਿਣ ਲੱਗਾ, ਸੁਆਮੀ ਬਖਸ਼ ਲਵੋ, ਮੈਂ ਤੁਹਾਡਾ 'ਬੰਦਾ' ਹਾਂ। ਜੀਵਨ ਲਕਸ਼ ਗੁਰਮਤਿ ਅਨੁਸਾਰ ਜੀਵਨ ਮੁਕਤੀ ਹੈ। ਜੀਵਨ-ਮੁਕਤੀ ਦਾ ਭਾਵ ਨਿਰਭਉ-ਨਿਰਵੈਰ ਨਾਲ ਇਤਨਾ ਜੁੜ ਜਾਣਾ ਹੈ ਕੇ ਖੁਦ ਵੀ ਨਿਰਭਉ-ਨਿਰਵੈਰ ਹੋ ਜਾਣਾ। ਮਨੁੱਖੀ ਜੀਵਨ 'ਚ ਸਭ ਤੋਂ ਵੱਡਾ ਡਰ ਮੌਤ ਦਾ ਹੁੰਦਾ ਹੈ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਥਕ ਪਰਵਾਰ ਦਾ ਮੈਂਬਰ ਬਣ, ਫਤਿਹ ਦੀ ਬਾਦਸ਼ਾਹਤ ਪ੍ਰਾਪਤ ਕਰਨ ਲਈ ਗੁੜ੍ਹਤੀ ਪ੍ਰਾਪਤ ਕੀਤੀ। ਗੁਰੂ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਤੋੜੀ ਹੋਈ ਕਮਾਨ ਦੀ ਥਾਂ ਨਾ ਟੁੱਟਣ ਵਾਲੀ ਕਮਾਨ ਤੇ ਫੌਲਾਦੀ ਤੀਰ ਬਖ਼ਸ਼ਿਸ਼ ਕੀਤੇ ਤੇ ਹੁਕਮ ਕੀਤਾ ਕਿ ਪਹਿਲਾਂ ਨਿਰਦੋਸ਼ ਜਾਨਵਰਾਂ ਦਾ ਸ਼ਿਕਾਰ ਕਰਦਾ ਸੈਂ, ਹੁਣ ਤੂੰ ਜਬਰ-ਜ਼ੁਲਮ ਤੇ ਅੱਤਿਆਚਾਰ ਦੀ ਹਨ੍ਹੇਰੀ ਨੂੰ ਠੱਲਣ ਵਾਸਤੇ ਅੱਤਿਆਚਾਰੀ ਹਾਕਮਾਂ-ਜ਼ਾਲਮਾਂ ਦਾ ਸ਼ਿਕਾਰ ਕਰ ਅਤੇ ਜਬਰ ਜ਼ੁਲਮ ਦੀ ਖ਼ੂਨੀ ਹਨ੍ਹੇਰੀ ਰੋਕਣ ਵਾਸਤੇ ਮੌਤ ਦੇ ਭੈਅ ਤੋਂ ਸੁਤੰਤਰ ਹੋ ਫਤਿਹ ਦਾ ਬਾਦਸ਼ਾਹ ਬਣ!

ਜਦ ਵੀ ਤੈਨੂੰ ਜ਼ਰੂਰਤ ਪਵੇ, ਗੁਰੂ ਗ੍ਰੰਥ-ਗੁਰੂ ਪੰਥ ਅੱਗੇ ਅਰਦਾਸ ਕਰੀਂ ਤੈਨੂੰ ਫਤਿਹ ਪ੍ਰਾਪਤ ਹੋਵੇਗੀ, ਗੁਰੂ-ਪੰਥ ਤੇਰੀ ਸਹਾਇਤਾ ਕਰੇਗਾ! ਬਾਬਾ ਬੰਦਾ ਸਿੰਘ ਬਹਾਦਰ ਗੁਰੂ ਜੀ ਦੇ ਹੁਕਮ ਦਾ ਆਖਰੀ ਸਾਹਾਂ ਤਕ ਪਾਬੰਦ ਰਿਹਾ।

ਬੰਦਾ-ਬੰਦੇ-ਬੰਦਗੀ ਸ਼ਬਦ 'ਚ ਇਕ ਰੂਹਾਨੀ ਸਾਂਝ ਹੈ। ਬੰਦਾ ਹੀ ਬੰਦਗੀ ਅਖਤਿਆਰ ਕਰ ਸਕਦਾ ਹੈ ਅਤੇ ਬੰਦਾ ਤਦ ਹੀ ਬੰਦਾ ਹੈ ਜੇ ਉਹ ਬੰਦਗੀ ਅਖ਼ਤਿਆਰ ਕਰਦਾ ਹੈ। ਗੁਰਬਾਣੀ ਦੇ ਕਥਨ ਹਨ:

*- ਬੰਦੇ ਬੰਦਗੀ ਇਕਤੀਆਰ॥ (ਪੰਨਾ ੩੩੮)*

*- ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥ (ਪੰਨਾ ੭੨੪)*

ਘਰ ਤਿਆਗ ਕਰ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਜਵਾਨੀ ਦੀ ਦਹਿਲੀਜ਼ 'ਤੇ ਪੈਰ ਧਰਦਿਆਂ ਹੀ 'ਬੰਦਗੀ' ਕਰਨੀ ਸ਼ੁਰੂ ਕਰ ਦਿੱਤੀ, ਪਰ ਇਹ ਬੰਦਗੀ ਗੁਰਮਤਿ ਵਿਚਾਰਧਾਰਾ ਅਨੁਸਾਰੀ ਨਹੀ ਸੀ। ਗੁਰੂ ਜੀ ਦੇ ਮਿਲਾਪ ਨਾਲ ਬਾਬਾ ਬੰਦਾ ਸਿੰਘ ਬਹਾਦਰ ਨੂੰ ਜੀਵਨ ਆਦਰਸ਼ ਦੀ ਸਮਝ ਲੱਗੀ ਤਾਂ ਉਹ ਬੋਲ ਉੱਠਿਆ, ਹੇ ਗੁਰੂਦੇਵ! ਮੈਂ ਤੇਰਾ ਦਾਸ, ਗ਼ੁਲਾਮ, ਬੰਦਾ ਹਾਂ, ਹੇ ਮਾਲਕ ਸੁਆਮੀ! ਤੇਰੀ ਕੀਰਤੀ ਹੀ ਹੁਣ ਮੇਰੇ ਮਨ ਨੂੰ ਭਾਉਂਦੀ ਹੈ:

*ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ॥ (ਪੰਨਾ ੪੮੦)*

ਗੁਰੂ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਮਝਾਇਆ ਕਿ 'ਬੰਦੇ ਚਸਮ ਦੀਦੰ ਫਨਾਇ', ਜੋ ਕੁਝ ਦਿਖਾਈ ਦਿੰਦਾ ਹੈ, ਸਭ ਨਾਸ਼ਵਾਨ ਹੈ। ਆਪਣੇ ਮਨ ਨੂੰ ਇਕਾਗਰ ਕਰ ਤੇ ਦੁਬਿਧਾ ਨੂੰ ਛੱਡ ਅਤੇ ਪਰੇਸ਼ਾਨੀਆਂ ਤੋਂ ਬਚ:

*ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥ (ਪੰਨਾ ੭੨੭)*

ਬੰਦੇ ਦੀ ਭਟਕਣਾ-ਗੁਰੂ ਮਿਲਾਪ ਤੋਂ ਬਾਅਦ ਖਤਮ ਹੋ ਗਈ। ਬਸ, ਫਿਰ ਕੀ ਸੀ, ਇਸ ਸੰਸਾਰ ਦੀ ਕੋਈ ਵੀ ਸ਼ਕਤੀ ਉਸ ਨੂੰ ਡਰਾ, ਧਮਕਾ, ਭਟਕਾ ਨਹੀਂ ਸਕੀ। ਫਿਰ ਭਾਵੇਂ ਉਸ ਦੇ ਸਾਹਮਣੇ ਉਸ ਦੇ ੪ ਸਾਲ ਦੇ ਬੱਚੇ ਦੇ ਟੁੱਕੜੇ ਕੀਤੇ ਜਾਂਦੇ ਹਨ, ਦਿਲ ਕੱਢ ਕੇ ਮੂੰਹ 'ਚ ਪਾਇਆ, ਬੋਟੀਆਂ ਦਾ ਹਾਰ ਪਰੋ ਕੇ ਗਲ ਵਿਚ ਪਾਇਆ, ਪਰ ਬੰਦਾ ਤਾਂ ਸਭ ਕੁਝ 'ਤਨ-ਮਨ' ਗੁਰੂ ਨੂੰ ਸੌਂਪ ਚੁੱਕਾ ਸੀ ਉਸ ਦੀ ਤਾਂ ਇਕ ਹੀ ਅਰਦਾਸ ਸੀ:

*ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥ (ਪੰਨਾ ੧੧੦੪)*

'ਪੰਥ ਪ੍ਰਕਾਸ਼' ਵਿਚ ਇਕ ਲਾਈਨ ਅੰਕਿਤ ਹੈ: ਬੰਦਾ ਲਾਗਯੋ ਤੁਰਕਨ ਬੰਦਾ

– ਇਸ ਵਿਚ ਦੂਸਰਾ 'ਬੰਦਾ' ਸ਼ਬਦ ਦਾ ਅਰਥ ਹੈ-ਅਮਰ ਵੇਲ, ਜੋ ਦਰੱਖਤਾਂ ਦੀ ਖ਼ੁਰਾਕ 'ਤੇ ਪਲਦੀ ਹੈ। ਇੱਥੇ ਅਰਥ ਹਨ- ਬਾਬਾ ਬੰਦਾ ਸਿੰਘ ਬਹਾਦਰ ਨੇ ਜਬਰ-ਜ਼ੁਲਮ ਦੇ ਦਰੱਖਤ ਨੂੰ ਇਉਂ ਨਿਚੋੜ ਦਿੱਤਾ ਜਿਵੇਂ ਅਮਰ ਵੇਲ ਦਰੱਖਤ ਦਾ ਰਸ ਸੁਕਾ ਦਿੰਦੀ ਹੈ।

ਗੁਰਮਤਿ ਵਿਚਾਰਧਾਰਾ ਦਾ ਧਾਰਨੀ ਸੂਰਮਾ ਰਣ-ਤੱਤੇ ਨੂੰ ਛੱਡ ਕੇ ਸਾਥੀਆਂ ਨੂੰ ਧੋਖਾ, ਦਗਾ ਨਹੀਂ ਦਿੰਦਾ। ਗੁਰਬਾਣੀ ਦਾ ਉਪਦੇਸ਼ ਹੈ : ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ॥ . . . ਬਾਬਾ ਬੰਦਾ ਸਿੰਘ ਬਹਾਦਰ ਬਚਨ ਦਾ ਬਲੀ ਸੂਰਮਾ ਸੀ। ਗੁਰੂ ਨਾਲ ਕੀਤੇ ਆਇਦ ਅਨੁਸਾਰ ਉਹ ਰਣ-ਤੱਤੇ ਵਿਚ ਸਮੇਂ-ਸਮੇਂ ਜੂਝਦਾ ਹੈ ਤੇ ਮੌਤ ਦੇ ਭਿਆਨਕ ਰੂਪ ਨੂੰ ਸਾਹਮਣੇ ਤੱਕ ਕੇ ਵੀ ਘਬਰਾਉਂਦਾ ਨਹੀਂ ਸਗੋਂ ਮੌਤ 'ਤੇ ਵੀ ਫਤਿਹ ਪ੍ਰਾਪਤ ਕਰਦਾ ਹੈ।

ਅਤਿ ਬਿਖੜੇ ਸਮੇਂ ਸਿੱਖ ਬਾਦਸ਼ਾਹਤ ਕਾਇਮ ਕਰਨਾ ਉਸ ਦੀ ਵਿਸ਼ੇਸ਼ ਪੰਥਕ ਸੇਵਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਥਾਪੜਾ ਪ੍ਰਾਪਤ ਕਰ ਮੁੱਠੀ ਭਰ ਸਿਰਲੱਥ ਯੋਧਿਆਂ ਦੀ ਸਹਾਇਤਾ ਨਾਲ ਪੰਜਾਬ 'ਚੋਂ ਜਬਰ-ਜ਼ੁਲਮ ਦੀਆਂ ਜੜ੍ਹਾਂ ਉਖਾੜ ਸੁੱਟੀਆਂ। ਭਾਰਤ ਦੇ ਸਿਰ ਦਾ ਤਾਜ ਕਹੀ ਜਾਂਦੀ ਸਰਹਿੰਦ ਨੂੰ ਫਤਿਹ ਕਰ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਕੇਸਰੀ ਪਰਚਮ ਝੁਲਾ ਕੇ 'ਫਤਿਹ ਦਿਵਸ' ਮਨਾਇਆ। ਜੇਕਰ ਉਸ ਸਮੇਂ ਦੇ ਹਾਲਾਤਾਂ ਦਾ ਅਧਿਐਨ ਕੀਤਾ ਜਾਵੇ ਤਾਂ ਇਕ ਇਨਕਲਾਬ ਦੇ ਦਰਸ਼ਨ ਹੁੰਦੇ ਹਨ। ਬਾਬਾ ਬੰਦਾ ਸਿੰਘ ਬਹਾਦਰ ਦੇ ਫੌਜੀ ਦਸਤੇ 'ਚ ਸਿੱਖ, ਮੁਸਲਮਾਨ, ਹਿੰਦੂ ਤੇ ਉਦਾਸੀ ਸ਼ਾਮਲ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ ਸੋਨੀਪਤ, ਸਮਾਣਾ, ਘੁੜਾਮ, ਸ਼ਾਹਬਾਦ, ਕਪੂਰੀ ਤੇ ਸਢੌਰੇ 'ਤੇ ਸ਼ਾਨਦਾਰ ਜਿੱਤਾਂ ਪ੍ਰਾਪਤ ਕੀਤੀਆਂ। ੧੨ ਮਈ, ੧੭੧੦ ਈ. ਚੱਪੜਚਿੜੀ ਦੇ ਮੈਦਾਨ 'ਚ ਲਹੂਡੋਲਵੀਂ ਜੰਗ ਹੋਈ, ਜਿਸ ਵਿਚ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ ਮਾਰਿਆ ਗਿਆ। ੧੪ ਮਈ, ੧੭੧੦ ਈ. ਨੂੰ ਪੰਥਕ ਸੈਨਾਵਾਂ ਨੇ ਸਰਹਿੰਦ ਤੋਂ ਹੈਦਰੀ ਝੰਡੇ ਉਤਾਰ, ਕੇਸਰੀ ਪਰਚਮ ਝੁਲਾ ਦਿੱਤੇ। ਗੁਰੂ-ਮਾਰੀ ਸਰਹਿੰਦ ਦੀ ਥਾਂ ਬਾਬਾ ਜੀ ਨੇ ਸਢੌਰੇ ਨੇੜੇ ਸ਼ਿਵਾਲਿਕ ਦੀਆਂ ਪਹਾੜੀਆਂ 'ਚ ਪੰਥਕ-ਸਰਕਾਰ ਦੀ ਰਾਜਧਾਨੀ ਬਣਾਇਆ ਇਸ ਦਾ ਨਾਂ 'ਲੋਹਗੜ੍ਹ' ਰੱਖਿਆ ਗਿਆ। ਉਸ ਦੀ ਪੰਥ-ਪ੍ਰਸਤੀ ਪੰਥਕ ਸੇਵਾ ਦਾ ਸਬੂਤ ਹੈ ਕਿ ਉਸ ਨੇ ਬਾਦਸ਼ਾਹੀ ਪ੍ਰਾਪਤ ਕਰ ਆਪਣੇ ਨਾਂ ਦਾ ਸਿੱਕਾ ਜਾਰੀ ਨਹੀਂ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਸਮੇਂ ਤਕ ਹਉਮੈਂ-ਹੰਕਾਰ ਰੂਪੀ ਖ਼ੂਨੀ ਸਰਹਿੰਦ 'ਤੇ ਫਤਿਹ ਪ੍ਰਾਪਤ ਕਰ ਲਈ ਸੀ। ਬਾਦਸ਼ਾਹਤ ਦੀਆਂ ਪਰਸਪਰ ਨਿਸ਼ਾਨੀਆਂ ਸਿੱਕਾ, ਮੋਹਰ ਤੇ ਕੈਲੰਡਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਦਾ ਜਾਰੀ ਕਰ ਕੇ, ਬਾਬਾ ਜੀ ਨੇ ਸੁਆਰਥ, ਹਉਮੈਂ ਹੰਕਾਰ, ਖ਼ੁਦਗਰਜ਼ੀ 'ਤੇ ਫਤਿਹ ਪ੍ਰਾਪਤ ਕੀਤੀ। ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਦਾ ਸਿੱਕਾ ਜਾਰੀ ਕੀਤਾ, ਜਿਸ 'ਤੇ ਇਹ ਸ਼ਬਦ ਉਕਰੇ ਗਏ:

*ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗਿ ਨਾਨਕ ਵਾਹਿਦ ਅਸਤ*
*ਫਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ ਫ਼ਜ਼ਲਿ ਸੱਚਾ ਸਾਹਿਬ ਅਸਤ*

ਉਸ ਦੀ ਮੋਹਰ ਵੀ ਪੰਥਕ ਸਰੂਪ ਦੀ ਫਤਿਹ ਨੂੰ ਪ੍ਰਗਟ ਕਰਦੀ ਸੀ :

*ਦੇਗੋ ਤੇਗੋ ਫਤਿਹ ੳ ਨੁਸਰਤਿ ਬੇ-ਦਿਰੰਗ*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਪੰਜਾਬ ਵਾਸੀਆਂ ਵਿੱਚੋਂ ਗ਼ੁਲਾਮੀ ਨੂੰ ਜੜ੍ਹਾਂ ਤੋਂ ਮੁਕਾਉਣ ਲਈ ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗ਼ਲੀਆ ਸੰਮਤ ਦੇ ਬਰਾਬਰ 'ਨਾਨਕ ਸ਼ਾਹੀ ਸੰਮਤ' ਜਾਰੀ ਕੀਤਾ। ਇਸ ਤਰ੍ਹਾਂ ਨਿਰਮਲ ਸਿੱਖ ਹੋਂਦ ਹਸਤੀ ਨੂੰ ਪ੍ਰਗਟ ਹੋਣ 'ਚ ਸ਼ਕਤੀ ਮਿਲੀ, ਸਿੱਖ ਸੁਤੰਤਰ ਸੋਚ ਦੇ ਧਾਰਨੀ ਹੋ ਵਿਚਰਨ ਲੱਗੇ।

ਅਸਲ ਵਿਚ ਬਾਬਾ ਬੰਦਾ ਸਿੰਘ ਬਹਾਦਰ ਇਸ ਪ੍ਰਾਪਤੀ ਨੂੰ ਕੇਵਲ ਗੁਰੂ ਦੀ ਬਖ਼ਸ਼ਿਸ਼ ਮੰਨਦਾ

ਸੀ, ਉਸ ਦਾ ਕਹਿਣਾ ਸੀ ਕਿ ਉਹ ਤਾਂ ਗੁਰੂ ਦਾ ਸੇਵਾਦਾਰ ਹੈ। ਉਹ ਮੰਨਦਾ ਸੀ ਕਿ ਇਹ ਬਖ਼ਸ਼ਿਸ਼ ਗੁਰੂ ਨਾਨਕ ਦੀ ਹੈ, ਫਤਿਹ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਹੈ। ਯਮਨਾ ਤੋਂ ਲੈ ਕੇ ਦਰਿਆ ਰਾਵੀ ਦੇ ਵਿਸ਼ਾਲ ਇਲਾਕੇ 'ਚ ਬਾਬਾ ਬੰਦਾ ਸਿੰਘ ਬਹਾਦਰ ਨੇ ਲੱਗਭਗ ੬ ਸਾਲ ਰਾਜ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖਾਂ ਨੂੰ ਅਹਿਸਾਸ ਕਰਵਾ ਦਿੱਤਾ ਕਿ ਖਾਲਸਾ ਪਰਵਾਰ ਦੇ ਮੈਂਬਰ ਸੁਤੰਤਰ ਸੋਚ, ਹੋਂਦ, ਹਸਤੀ ਤੇ ਵਿਚਾਰ ਲੈ ਕੇ ਪੈਦਾ ਹੋਏ ਹਨ। ਪੰਜਾਬ ਦੇ ਕਿਸਾਨਾਂ ਨੂੰ ਜਾਗੀਰਦਾਰੀ ਪ੍ਰਬੰਧ ਮੁਕਤ ਕਰਵਾਇਆ ਤੇ ਸਾਬਤ ਕਰ ਦਿੱਤਾ ਕਿ ਖੇਤ ਦਾ ਮਾਲਕ ਉਹੀ ਹੈ ਜੋ ਖੇਤੀ ਕਰ ਰਿਹਾ ਹੈ। ਅਸਲ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਦੇ ਵਿਸ਼ਾਲ ਖੇਤਰ 'ਚ ਧਾਰਮਿਕ, ਸਮਾਜਿਕ, ਆਰਥਿਕ, ਰਾਜਸੀ ਸੁਤੰਤਰਤਾ ਦੇ ਝੰਡੇ ਗੱਡੇ। ਦੱਬੇ-ਕੁਚਲੇ ਲੋਕਾਂ ਨੂੰ ਸੁਤੰਤਰਤਾ ਦਾ ਅਹਿਸਾਸ ਹੋਇਆ। ਲੋਕਾਂ ਦੇ ਦਿਲਾਂ 'ਤੇ ਰਾਜ ਸਥਾਪਿਤ ਕਰ ਲੋਕ ਮਾਨਸਿਕਤਾ 'ਤੇ ਫਤਿਹ ਪ੍ਰਾਪਤ ਕੀਤੀ। ਵਿਸ਼ਾਲ ਮੁਗ਼ਲ ਰਾਜ ਢਹਿ-ਢੇਰੀ ਹੋਣ 'ਤੇ ਸੂਫੀ ਫਕੀਰ ਬੁੱਲੇ ਸ਼ਾਹ ਦੇ ਬੋਲ ਗੂੰਜ ਉੱਠੇ:

*ਭੂਰਿਆਂ ਵਾਲੇ ਰਾਜੇ ਕੀਤੇ , ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।*

ਡਾ. ਹਰੀ ਰਾਮ ਗੁਪਤਾ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਜਾਤ-ਪਾਤ, ਧਰਮ, ਨਸਲ ਦੇ ਬੰਧਨਾਂ ਨੂੰ ਤੋੜਿਆ,ਅਖੌਤੀ ਨੀਚ ਜਾਤਾਂ ਨੂੰ ਉੱਚ ਪਦਵੀਆਂ ਦਿੱਤੀਆਂ। ਸਮਾਜਿਕ ਬਰਾਬਰੀ ਲਈ ਵਿਸ਼ੇਸ਼ ਪ੍ਰਬੰਧ ਕੀਤੇ। ਇਸ ਤਰ੍ਹਾਂ ਬ੍ਰਾਹਮਣ, ਖੱਤਰੀ ਉੱਚ-ਜਾਤੀਆਂ ਦੇ ਲੋਕ ਨੀਵੀਆਂ ਜਾਤਾਂ ਦੇ ਲੋਕਾਂ ਸਾਹਮਣੇ ਹੱਥ ਜੋੜੀ ਖੜੇ ਦਿਖਾਈ ਦਿੱਤੇ। ਬਾਬਾ ਬਾਬਾ ਬੰਦਾ ਸਿੰਘ ਬਹਾਦਰ ਦੇ ਰਾਜ ਪ੍ਰਬੰਧ 'ਚ ਸਭ ਦਾ ਮਾਣ ਸਤਿਕਾਰ ਕੀਤਾ ਜਾਂਦਾ ਸੀ। 'ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' ਦਾ ਉਪਦੇਸ਼ ਅਮਲ 'ਚ ਪ੍ਰਗਟ ਕੀਤਾ। ਪ੍ਰਬੰਧ 'ਚ ਸਿੱਖ ਮੁਸਲਮਾਨ ਅਤੇ ਹਿੰਦੂ ਸਭ ਨੂੰ ਸਤਿਕਾਰ ਪ੍ਰਾਪਤ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਹਿੰਦੂਆਂ ਜਾਂ ਮੁਸਲਮਾਨਾਂ 'ਤੇ ਕਿਸੇ ਕਿਸਮ ਦੀਆਂ ਪਾਬੰਦੀਆਂ ਨਹੀਂ ਲਾਈਆਂ, ਮੁਸਲਮਾਨ ਸਿਪਾਹੀਆਂ ਨੂੰ ਸਮੇਂ ਸਿਰ ਨਮਾਜ਼ ਅਦਾ ਕਰਨ ਦੀ ਇਜਾਜ਼ਤ ਵੀ ਸੀ, ੧੫੦੦੦ ਦੇ ਕਰੀਬ ਮੁਸਲਮਾਨ ਉਸ ਦੀਆਂ ਫੌਜਾਂ ਵਿਚ ਸ਼ਾਮਲ ਸਨ।

ਗੁਰਦਾਸ ਨੰਗਲ ਦੇ ਪਿੰਡ ਵਿਚ ਦੁਨੀਚੰਦ ਦੀ ਹਵੇਲੀ ਸੀ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਨੂੰ ੭ ਦਸਬੰਰ, ੧੭੧੫ ਈ. ਨੂੰ ੮ ਮਹੀਨੇ ਘੇਰੇ ਪਿੱਛੋਂ ਸਿਪਾਹੀਆਂ ਸਮੇਤ ਗਿਫ਼ਤਾਰ ਕੀਤਾ ਗਿਆ। ੮ ਮਹੀਨੇ ਸਿੰਘਾਂ ਨੇ ਬਹੁਤ ਕਸ਼ਟਾਂ ਨਾਲ ਕੱਟੇ ਸਨ। ਬਾਬਾ ਬੰਦਾ ਸਿੰਘ ਬਹਾਦਰ ਨੂੰ ਜ਼ੰਜੀਰਾਂ ਨਾਲ ਜਕੜ ਪਿੰਜਰੇ 'ਚ ਬੰਦ ਕਰਕੇ ਹਾਥੀ 'ਤੇ ਬਿਠਾ ਦਿੱਤਾ।

ਮੁਗ਼ਲ ਤੇ ਈਸਾਈ ਇਤਿਹਾਸਕਾਰ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਇੱਕ ਵੀ ਸਿੱਖ ਦੇ ਚਿਹਰੇ 'ਤੇ ਇਤਨੇ ਬਿਖੜੇ ਸਮੇਂ ਉਦਾਸੀ ਨਹੀ ਸੀ। ਰੋਜ਼ਾਨਾ ਸੌ-ਸੌ ਸਿੱਖ ਨੂੰ ਸ਼ਰ-ਏ-ਆਮ ਆਮ ਲੋਕਾਂ ਦੇ ਸਾਹਮਣੇ ਕਤਲ ਕੀਤਾ ਜਾਂਦਾ। ਇੱਕ ਵੀ ਸਿੱਖ ਨੇ ਇਸਲਾਮ ਨਹੀਂ ਪ੍ਰਵਾਨਿਆ ਤੇ ਨਾਂ ਹੀ ਮੌਤ ਤੋਂ ਡਰਿਆ। ਬਾਬਾ ਜੀ ਦੇ ਸਾਰੇ ਸਾਥੀ ਵੀ ਜੀਵਨ 'ਤੇ ਫਤਿਹ ਪ੍ਰਾਪਤ ਕਰ ਚੁੱਕੇ ਸਨ। ੯ ਜੂਨ, ੧੭੧੬ ਈ. ਨੂੰ ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕਰਨ ਦਾ ਦਿਨ ਨਿਸਚਿਤ ਕੀਤਾ ਗਿਆ। ਬਾਬਾ ਜੀ ਅੱਗੇ ਵੀ ਮੌਤ ਜਾਂ ਇਸਲਾਮ 'ਚੋਂ ਇਕ ਨੂੰ ਪ੍ਰਵਾਨ ਕਰਨ ਦੀ ਸ਼ਰਤ ਰੱਖੀ। ਬਾਬਾ ਜੀ ਨੇ ਮੌਤ ਨੂੰ ਪ੍ਰਵਾਨ ਕੀਤਾ। ਬਾਬਾ ਜੀ ਦੇ ਸਨਮੁਖ ਉਨ੍ਹਾਂ ਦੇ ਚਾਰ ਸਾਲ ਦੇ ਬੱਚੇ ਬਾਬਾ ਅਜੈ ਸਿੰਘ ਨੂੰ ਸ਼ਹੀਦ ਕੀਤਾ ਗਿਆ ਤਾਂ ਜੋ ਬਾਬਾ ਜੀ ਡਲੋ ਜਾਣ ਪਰ ਬਾਬਾ ਬੰਦਾ ਸਿੰਘ ਬਹਾਦਰ ਅਟੱਲ ਤੇ ਸ਼ਾਂਤ ਰਹੇ। ਅਖੀਰ ਬਾਬਾ ਜੀ ਦੇ ਸਰੀਰ ਦੇ ਮਾਸ ਨੂੰ ਜੰਮੂਰਾਂ ਨਾਲ ਨੋਚਿਆ ਗਿਆ ਅਤੇ ਅਕਹਿ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੀਆਂ ਪੰਥਕ ਸੇਵਾਵਾਂ ਸਦਕਾ ਹੀ ੧੭੯੯ ਈ. ਨੂੰ ਲਾਹੌਰ ਦੇ ਕਿਲ੍ਹੇ 'ਤੇ ਖਾਲਸਈ ਪਰਚਮ ਝੁਲਾਉਣ 'ਚ ਸਿੱਖ ਸਫਲ ਹੋਏ ਮੁਗ਼ਲਾਂ ਵਾਸਤੇ ਉਹ

ਰੱਤ ਦਾ ਤਿਹਾਇਆ ਰਾਖਸ਼ ਸੀ ਅਤੇ ਸਿੱਖਾਂ ਦਾ ਪਹਿਲਾ ਬਾਦਸ਼ਾਹ ਸੀ। ਉਸ ਪਾਸ ਬਹਾਦਰੀ ਤੇ ਰੂਹਾਨੀਅਤ, ਅਦੁੱਤੀ ਯੁੱਧ-ਨੀਤੀ ਵੀ ਸੀ। 'ਪੰਥ ਪ੍ਰਕਾਸ਼' ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਦਿਨ ਰਾਤ ਪੰਥ ਲਈ ਜੂਝ ਦਾ ਸੀ, ਉਹ ਕਦੇ ਪੂਰੀ ਤਰ੍ਹਾਂ ਸੌਂ ਵੀ ਨਹੀਂ ਸਕਿਆ ਤੇ ਸਿੱਖ ਪੰਥ ਦੀ ਉਸਾਰੀ ਲਈ ਕਦੇ ਹੰਭਿਆ ਨਹੀਂ। ਸਾਹਮਣੇ ਹੁੰਦੀ ਤਬਾਹੀ ਤੋਂ ਉਸ ਨੂੰ ਕਦੇ ਮੱਥੇ ਵੱਟ ਨਹੀਂ ਪਿਆ। ਖਾਫ਼ੀ ਖਾਂ ਸਮਕਾਲੀ ਲੇਖਕ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਇਕ ਵੀ ਸਿੱਖ ਨੇ ਮੌਤ ਤੋਂ ਡਰ ਇਸਲਾਮ ਨੂੰ ਨਹੀਂ ਕਬੂਲ ਕੀਤਾ। ਉਹ ਇਕ ਸਿੱਖ ਬੱਚੇ ਦੀ ਕਹਾਣੀ ਵੀ ਦ੍ਰਿਸ਼ਟੀਗਚੋਰ ਕਰਦਾ ਹੈ, ਜਿਸ ਦੀ ਮਾਂ ਕਹਿੰਦੀ ਹੈ ਕਿ ਇਹ ਸਿੱਖ ਨਹੀਂ। ਇਸ ਨੂੰ ਬਖਸ਼ ਦਿੱਤਾ ਜਾਵੇ, ਪਰ ਸਿੱਖ ਬੱਚਾ ਕਹਿੰਦਾ ਹੈ ਕਿ ਮੈਂ ਗੁਰੂ ਦਾ ਸਿੱਖ ਹਾਂ, ਮੇਰੇ ਨਾਲ ਵੀ ਉਹੀ ਸਲੂਕ ਕੀਤਾ ਜਾਵੇ ਜੋ ਮੇਰੇ ਭਰਾਵਾਂ ਨਾਲ ਕੀਤਾ ਗਿਆ ਹੈ। ਅਖੀਰ ਉਹ ਵੀ ਸ਼ਹਾਦਤ ਦਾ ਜਾਮ ਪੀਂਦਾ ਹੈ। ਇਹ ਬਾਬਾ ਬੰਦਾ ਸਿੰਘ ਬਹਾਦਰ ਹੀ ਸੀ ਜਿਸ ਨੇ ਬਿਖਰੀ ਹੋਈ ਸਿੱਖ ਸ਼ਕਤੀ ਨੂੰ ਇਕੱਤਰ ਤੇ ਇਕਾਗਰ ਕਰ ਬਹਾਦਰੀ ਦੇ ਨਵੇਂ ਕੀਰਤੀਮਾਨ ਸਥਾਪਿਤ ਕਰ ਫਤਿਹ ਦੀ ਬਾਦਸ਼ਾਹਤ ਕਾਇਮ ਕੀਤੀ।

ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਿਹ ਸਿੰਘ ਜੀ ਨੇ ੧੭੦੪ ਈ. 'ਚ ਸਰਹਿੰਦ ਦੀਆਂ ਦੀਵਾਰਾਂ 'ਚ ਛੋਟੀ ਉਮਰ 'ਚ ਮੌਤ 'ਤੇ ਫਤਿਹ ਪ੍ਰਾਪਤ ਕੀਤੀ। ਸਰਹਿੰਦ ਫਤਿਹ ਕਰ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਪਹਿਲੀ ਵਾਰ ਸੁਤੰਤਰ ਸਿੱਖ ਸੋਚ, ਸੁਤੰਤਰ ਰਾਜ ਦੀ ਸਥਾਪਨਾ ਕੀਤੀ। ਫਤਿਹ ਦੀ ਬਾਦਸ਼ਾਹਤ ਬਾਬਾ ਬੰਦਾ ਸਿੰਘ ਬਹਾਦਰ ਨੂੰ ਗੋਦਾਵਰੀ ਦੇ ਕਿਨਾਰੇ ਉਸ ਵੇਲੇ ਪ੍ਰਾਪਤ ਹੋਈ ਜਦ ਅਸੀਮ ਸ਼ਕਤੀ ਦੇ ਮਾਲਕ ਬਾਦਸ਼ਾਹ-ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਿੱਠ 'ਤੇ ਥਾਪੜਾ ਦੇ ਫਤਿਹ ਸ਼ਕਤੀ ਦਾ ਪ੍ਰਵੇਸ਼ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਦਿੱਲੀ 'ਚ ਮੌਤ ਨੂੰ ਮਖੌਲਾਂ ਕਰ ਮੌਤ 'ਤੇ ਫਤਿਹ ਪ੍ਰਾਪਤ ਕੀਤੀ। ਗੁਰਬਾਣੀ ਦੇ ਪਾਵਨ ਕਥਨ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਮਨ 'ਤੇ ਜਿੱਤ ਪ੍ਰਾਪਤ ਕਰ ਕੇ ਸਦੀਵੀ ਫਤਿਹ ਪ੍ਰਾਪਤ ਕਰ ਲਈ:

*ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥*
*ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥ (ਪੰਨਾ ੨੫੮)*

■

# ਮਹਾਰਾਜਾ ਰਣਜੀਤ ਸਿੰਘ ਲਈ ਵਰਤੇ ਗਏ ਕਾਵਿ ਵਿਸ਼ੇਸ਼ਣ

*-ਡਾ. ਧਰਮ ਸਿੰਘ**

ਪੰਜਾਬ ਦੇ ਇਤਿਹਾਸ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਪਾਏ ਯੋਗਦਾਨ ਸੰਬੰਧੀ ਇਤਿਹਾਸਕਾਰਾਂ ਨੇ ਕਾਫੀ ਕੁਝ ਲਿਖਿਆ ਹੈ। ਸਭ ਤੋਂ ਮਹੱਤਵਪੂਰਨ ਤੱਥ ਇਹ ਹੈ ਕਿ ਉਸ ਦੇ ਪ੍ਰਾਕਰਮ ਸਦਕਾ ਹੀ ਪੰਜਾਬ ਦਾ ਇਲਹਾਕ ਹਮੇਸ਼ਾਂ ਲਈ ਹਿੰਦੁਸਤਾਨ ਨਾਲ ਹੋ ਗਿਆ।

ਮਹਾਰਾਜਾ ਰਣਜੀਤ ਸਿੰਘ ਨੂੰ ਇਤਿਹਾਸ ਆਮ ਕਰਕੇ 'ਸ਼ੇਰ-ਏ-ਪੰਜਾਬ' ਵਿਸ਼ੇਸ਼ਣ ਨਾਲ ਯਾਦ ਕਰਦਾ ਹੈ, ਪਰ ਜੇ ਉਸ ਦੇ ਸਮਕਾਲ ਵਿਚ ਲਿਖੀ ਗਈ ਕਵਿਤਾ ਉੱਪਰ ਝਾਤੀ ਮਾਰੀਏ ਤਾਂ ਇਸ ਤੋਂ ਇਲਾਵਾ ਹੋਰ ਵੀ ਕਈ ਵਿਸ਼ੇਸ਼ਣਾਂ ਦਾ ਪਤਾ ਲਗਦਾ ਹੈ ਜਿਨ੍ਹਾਂ ਵਿੱਚੋਂ ਮਹਾਰਾਜੇ ਦੇ ਬਿੰਬ, ਦਬਦਬੇ, ਪ੍ਰਭਾਵ ਅਤੇ ਆਕਰਸ਼ਣ ਦੀ ਸੂਚਨਾ ਮਿਲਦੀ ਹੈ। ਮਹਾਰਾਜਾ ਰਣਜੀਤ ਸਿੰਘ ਬਾਰੇ ਲਿਖੀ ਗਈ ਸਮਕਾਲੀ ਪੰਜਾਬੀ ਕਵਿਤਾ ਦਾ ਸਭ ਤੋਂ ਪਹਿਲਾ ਹਵਾਲਾ ੧੮੦੭-੦੮ ਈ. ਵਿਚ ਮਿਲਦਾ ਹੈ। ਲਾਹੌਰ ਉੱਤੇ ਕਬਜ਼ੇ ਤੋਂ ਬਾਅਦ ਸ੍ਰੀ ਅੰਮ੍ਰਿਤਸਰ, ਕਸੂਰ ਅਤੇ ਕਸ਼ਮੀਰ ਸਮੇਤ ਕਈ ਮਹੱਤਵਪੂਰਨ ਥਾਵਾਂ ਉੱਪਰ ਕਬਜ਼ੇ ਨਾਲ ਮਹਾਰਾਜੇ ਦੀ ਚੜ੍ਹਤ ਦਿਨੋਂ-ਦਿਨ ਦੂਣ ਸਵਾਈ ਹੋ ਰਹੀ ਸੀ। ਮਹਾਰਾਜੇ ਨੇ ਪਰਜਾ ਵਿਚ ਆਪਣੀਆਂ ਗ਼ੈਰ-ਫਿਰਕੂ ਨੀਤੀਆਂ ਸਦਕਾ ਸਮਾਜ ਦੇ ਸਾਰੇ ਤਬਕਿਆਂ ਵਿਚ ਉਸ ਨੇ ਆਪਣੀ ਸਾਖ ਪੈਦਾ ਕਰ ਲਈ ਸੀ। ਇਸੇ ਲਈ ਉਹ ਕੇਵਲ ਰਾਜਾ ਨਾ ਰਹਿ ਕੇ ਸਤਿਆਵਾਨ ਰਾਜਾ ਬਣ ਚੁੱਕਾ ਸੀ। ਕਵੀ ਸੌਂਧਾ ਰਣਜੀਤ ਸਿੰਘ ਦੀ ਮਹਿਮਾ ਕਰਦਾ ਇਹੋ ਵਿਸ਼ੇਸ਼ਣ ਹੀ ਵਰਤਦਾ ਹੈ:

*ਰਣਜੀਤ ਸਿੰਘ ਭੂਪਾਲ ਕੀ, ਅਸਥਿਰ ਹੋਵੇ ਰਾਜ।*
*ਇਹ ਹੈ ਭਾਵਨੀ ਦਾਸ ਕੀ, ਸਵਰਹਿ ਤਾ ਕੇ ਕਾਜ।*
*ਐਸੇ ਸਤਿਆਵਾਨ ਕਾ।, ਜੁਗ ਜੁਗ ਹੋਵੇ ਰਾਜ।*

ਮਹਾਰਾਜੇ ਦੀ ਫੁਰਮਾਇਸ਼ ਉੱਪਰ ਲਾਹੌਰ ਨਿਵਾਸੀ ਕਵੀ ਬੁੱਧ ਸਿੰਘ ਲਾਹੌਰੀ ਨੇ 'ਅਯਾਰਿ ਦਾਨਿਸ਼' ਨਾਂ ਦੀ ਫ਼ਾਰਸੀ ਪੁਸਤਕ ਦਾ ਕਾਵਿ ਤਰਜ਼ਮਾ ਕੀਤਾ। ਕਵੀ ਬੁੱਧ ਸਿੰਘ ਮਹਾਰਾਜੇ ਲਈ ਤੇਜਵੰਤ ਅਤੇ ਬਲਵੰਤ ਵਿਸ਼ੇਸ਼ਣ ਵਰਤਦਾ ਹੈ:

*ਲਵਪੁਰ ਮਹਿ ਜਾਂਕੀ ਰਜਧਾਨੀ। ਤੇਜਵੰਤ ਬਲਵੰਤ ਮਹਾਨੀ।*

ਅਹਿਮਦਯਾਰ ਇਸ ਕਾਲ ਦਾ ਇਕ ਹੋਰ ਬਹੁ-ਪ੍ਰਕਾਰੀ ਅਤੇ ਵਡ-ਅਕਾਰੀ ਕਵੀ ਸੀ, ਜਿਸ ਨੇ ਆਪਣੀ ਰਚਨਾ 'ਮਹਾਤਮਨਾਮਾ' ਵਿਚ ਮਹਾਰਾਜੇ ਲਈ ਬਖਤਾਵਰ ਵਿਸ਼ੇਸ਼ਣ ਵਰਤਿਆ ਹੈ:

*ਇਹ ਤਹਿਰੀਰ ਜੋ ਮੈਂ ਲਿਖੀ, ਮਿਹਨਤ ਕਿਸੇ ਘਰ ਦੀ।*
*ਖ਼ਾਹਿਸ਼ ਦੀ ਫੁਰਮਾਇਸ਼ ਹੋਈ, ਰਾਜੇ ਬਖਤਾਵਰ ਦੀ।*

ਸਾਵਣਯਾਰ ਆਪਣੀ 'ਸੀਹਰਫੀ ਸਰਕਾਰ ਕੀ' ਵਿਚ ਜਿੱਥੇ ਮਹਾਰਾਜੇ ਲਈ 'ਸਰਕਾਰ' ਸ਼ਬਦ ਦਾ ਇਸਤੇਮਾਲ ਕਰਦਾ ਹੈ, ਉੱਥੇ ਉਸ ਦੇ ਅਦਲੋ-ਇਨਸਾਫ਼ ਪਰਜਾਪਾਲਣ ਅਤੇ ਉਸ ਦੀ ਸਖ਼ਾਵਤ ਆਦਿ ਦੀ ਪ੍ਰਸੰਸਾ ਕਰਦਾ ਮਹਾਰਾਜਾ ਰਣਜੀਤ ਸਿੰਘ ਨੂੰ 'ਪਾਤਸ਼ਾਹ' (ਬਾਦਸ਼ਾਹ) ਕਹਿ ਕੇ ਸੰਬੋਧਨ ਕਰਦਾ ਹੈ ਅਤੇ ਨਾਲ ਹੀ ਉਸ ਦੀ ਤੁਲਨਾ ਅਦਲੋ-ਇਨਸਾਫ ਲਈ ਮਸ਼ਹੂਰ ਹੁਕਮਰਾਨਾਂ ਨਾਲ ਵੀ ਕਰਦਾ ਹੈ:

**ਪ੍ਰੋਫੈਸਰ ਤੇ ਸਾਬਕਾ ਮੁਖੀ, ਪੰਜਾਬੀ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।*

*ਬੇ ਬਾਦਸ਼ਾਹ ਮੁਲਖ ਪੰਜਾਬ ਦਾ ਈ, ਜਿਸ ਅਦਲ ਪਾਇਆ ਪਾਂਡੋ ਕੈਰਵਾਂ ਦਾ।*
*ਰਾਜੇ ਬਿਕਰਮਾ ਜੀਤ ਅਜੀਤ ਵਾਂਗੂ, ਰਾਜਾ ਭਰਥਰੀ ਰਾਜ ਸੁਨੈਰਵਾ ਦਾ।*

ਹਾਕਮ ਸਿੰਘ ਦਰਵੇਸ਼ ਮਹਾਰਾਜੇ ਲਈ ਜਿੱਥੇ ਬਹੁਤੀ ਥਾਂਈਂ 'ਬਾਦਸ਼ਾਹ' ਵਿਸ਼ੇਸ਼ਣ ਵਰਤਦਾ ਹੈ, ਉੱਥੇ ਕਿਧਰੇ-ਕਿਧਰੇ 'ਸਰਦਾਰ' ਵੀ ਕਹਿੰਦਾ ਹੈ। ਸੀਹਰਫੀ ਦੇ ਆਧਾਰ 'ਤੇ ਕਵੀ ਪੰਜਾਬ ਦੀ ਮਹਾਰਾਜਾ ਰਣਜੀਤ ਸਿੰਘ ਹੱਥੋਂ ਯੋਗ ਅਗਵਾਈ ਲਈ ਤਸੱਲੀ ਵੀ ਪ੍ਰਗਟ ਕਰਦਾ ਹੈ। ਉਹ ਮਹਾਰਾਜੇ ਨੂੰ ਲਾਇਕ ਬਾਦਸ਼ਾਹ ਕਹਿਣ ਦੇ ਨਾਲ-ਨਾਲ ਯੋਧਾ ਵੀ ਦੱਸਦਾ ਹੈ। ਇਕ ਹੋਰ ਸਮਕਾਲੀ ਕਵੀ ਜਾਫ਼ਰ ਬੇਗ ਮਹਾਰਾਜੇ ਨੂੰ 'ਰਾਜਿਆਂ ਦਾ ਰਾਜਾ' ਦੱਸਦਾ ਹੈ, ਜਿਸ ਦੀ ਅਰਦਲ ਵਿਚ ਕਈ ਰਾਜੇ ਹੱਥ ਬੰਨ ਕੇ ਖੜ੍ਹੇ ਰਹਿੰਦੇ ਹਨ:

*ਸੇ ਸਭ ਹਕੂਮਤਾਂ ਬੰਦ ਕਰਕੇ, ਇਕੋ ਹੁਕਮ ਸਰਕਾਰ ਨੇ ਆਪ ਕੀਤਾ।*
*ਅਗੇ ਤਾਬਿਆ ਲਈ ਹਜ਼ਾਰ ਰਾਜੇ, ਜਿਨ੍ਹਾਂ ਆਪ ਹਕੂਮਤਾਂ ਰਾਜ ਕੀਤਾ।*

'ਬੈਂਤਾਂ ਭਾਗ ਸਿੰਘ ਕੀਆਂ' ਵਿਚ ਇਸ ਦਾ ਕਰਤਾ ਕਵੀ ਭਾਗ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਅਦਲੋ-ਇਨਸਾਫ ਦੀ ਪ੍ਰਸੰਸਾ ਕਰਨ ਦੇ ਨਾਲ-ਨਾਲ ਉਸ ਨੂੰ ਨਿਆਂ, ਹੱਕ ਅਤੇ ਧਰਮ ਦਾ ਅਵਤਾਰ ਤਕ ਕਹਿ ਦਿੰਦਾ ਹੈ:

*ਸ਼ੀਹ ਬੱਕਰੀ ਇਕੱਠੇ ਨੀਰ ਪੀਵਣ, ਹੱਕ ਨਿਆਉ ਤੋਂ ਧਰਮ ਅਉਤਾਰ ਹੈ ਤੂੰ।*
*ਹੀਰੇ ਮੋਤੀਆਂ ਚੁਲਿਆਂ ਪੰਨਿਆਂ ਦੀ, ਦਾਨ ਕਰਨ ਨੂੰ ਬੜਾ ਅਪਾਰ ਹੈ ਤੂੰ।*

ਸ਼ਾਹ ਮੁਹੰਮਦ ਦਾ 'ਜੰਗਨਾਮਾ' ਇਸ ਕਾਲ ਦੀ ਸਭ ਤੋਂ ਪ੍ਰਸਿੱਧ ਰਚਨਾ ਹੈ। ਇਸ ਦੀ ਪ੍ਰਸਿੱਧੀ ਕਈਆਂ ਕਾਰਨਾਂ ਕਰਕੇ ਹੈ, ਪਰ ਸਾਡੇ ਖਿਆਲ ਵਿਚ ਇਹ 'ਜੰਗਨਾਮਾ' ਮਹਾਰਾਜਾ ਰਣਜੀਤ ਸਿੰਘ ਦੇ ਵਿਗੋਚੇ ਦੀ ਕਸਕ ਵਿੱਚੋਂ ਉਪਜਿਆ ਹੈ। ਮਹਾਰਾਜਾ ਸਰੀਰਕ ਰੂਪ ਵਿਚ ਮੌਜੂਦ ਨਾ ਹੋਣ ਦੇ ਬਾਵਜੂਦ ਉਸ ਦੀ ਹੋਂਦ 'ਜੰਗਨਾਮੇ' ਦੇ ਹਰ ਬੰਦ ਵਿਚ ਹੈ। ਮਹਾਰਾਜੇ ਪ੍ਰਤੀ ਅਕੀਦਤ ਵਿਚ ਬੱਝਾ ਸ਼ਾਹ ਮੁਹੰਮਦ ਉਸ ਨੂੰ ਵਧੇਰੇ ਕਰਕੇ 'ਸਰਕਾਰ' ਸੰਬੋਧਨ ਕਰਦਾ ਹੈ, ਪਰ 'ਮਹਾਂਬਲੀ' ਵੀ ਕਹਿੰਦਾ ਹੈ:

*ਮਹਾਂਬਲੀ ਰਣਜੀਤ ਸਿੰਘ ਹੋਇਆ ਪੈਦਾ, ਨਾਲ ਜ਼ੋਰ ਦੇ ਮੁਲਕ ਨਿਵਾਇ ਗਿਆ।*
*ਮੁਲਤਾਨ, ਕਸ਼ਮੀਰ, ਪਿਸ਼ੌਰ, ਚੰਬਾ, ਜੰਮੂ-ਕਾਂਗੜਾ, ਕੋਟ ਨਿਵਾਇ ਗਿਆ।*
*ਤਿਬਤ ਦੇਸ਼, ਲੱਦਾਖ ਤੇ ਚੀਨ ਤੋੜੀ, ਸਿੱਕਾ ਆਪਣੇ ਨਾਮ ਚਲਾਇ ਗਿਆ।*

ਸ. ਕੇਸਰ ਸਿੰਘ (ਛਿੱਬਰ) ਦੇ ਪੋਤਰੇ ਸ. ਮਿਹਰ ਸਿੰਘ (ਛਿੱਬਰ) ਨੇ ਆਪਣਾ ਕਿੱਸਾ ਪੰਜਾਬ ਦੇ ਇਕ ਅੰਗਰੇਜ਼ ਅਫ਼ਸਰ, ਜੋ ਗੁਜਰਾਤ ਦਾ ਜ਼ਿਲ੍ਹੇਦਾਰ ਨਿਯੁਕਤ ਹੋਇਆ, ਉਸ ਦੇ ਕਹਿਣ ਉੱਪਰ ਲਿਖਿਆ। ਉਸ ਅੰਗਰੇਜ਼ ਅਫ਼ਸਰ ਦਾ ਨਾਂ ਜਾਹਨ ਬੀਮ ਸੀ ਅਤੇ ਸ. ਮਿਹਰ ਸਿੰਘ ਨੇ ਉਸ ਨੂੰ ਹਿੰਦੁਸਤਾਨ ਅਤੇ ਪੰਜਾਬ ਦੇ ਇਤਿਹਾਸ ਤੋਂ ਜਾਣੂ ਕਰਾਉਣ ਹਿੱਤ ਇਹ ਕਿੱਸਾ ਲਿਖਿਆ ਸੀ। ਅੰਗਰੇਜ਼ੀ ਰਾਜ ਦੀ ਬੇਲੋੜੀ ਪ੍ਰਸੰਸਾ ਕਰਨ ਦੇ ਲਾਲਚ ਵਿਚ ਉਹ ਦੇਸੀ ਹੁਕਮਰਾਨਾਂ ਨੂੰ ਚੰਗਾ-ਮੰਦਾ ਵੀ ਕਹਿੰਦਾ ਹੈ, ਪਰ ਮਹਾਰਾਜਾ ਰਣਜੀਤ ਸਿੰਘ ਦਾ ਉਹ ਵੀ ਪ੍ਰਸੰਸਕ ਹੈ। ਮਹਾਰਾਜਾ ਵਿਸ਼ੇਸ਼ਣ ਵਰਤਣ ਦੇ ਨਾਲ-ਨਾਲ ਉਹ ਉਸ ਲਈ 'ਜੋਧਾ' ਅਤੇ 'ਬਲਕਾਰੀ' ਆਦਿ ਵਿਸ਼ੇਸ਼ਣ ਵੀ ਵਰਤਦਾ ਹੈ:

*ਬਰਸ ਚਉਹੱਤਰ ਰੌਲੇ ਦੇ ਵਿਚ, ਰਹੀ ਪੰਜਾਬ ਵੈਰਾਨੀ।*
*ਚੜ੍ਹਤ ਸਿੰਘ ਦਾ ਬੇਟਾ ਹੋਇਆ, ਮਹਾਂ ਸਿੰਘ ਵਡ ਗਯਾਨੀ।*
*ਰਣਜੀਤ ਸਿੰਘ ਘਰ ਉਸ ਦੇ ਜੰਮਿਆ, ਬਹੁ ਜੋਧਾ ਬਲਕਾਰੀ।.....*
*ਜੰਗ ਬਹਾਦਰ ਭਾਰਾ ਹੋਯਾ, ਜਿਤ ਵੱਲ ਮੱਥਾ ਡਾਹਿਆ।*
*ਮਣਕੇਰਾ, ਮੁਲਤਾਨ, ਪਿਸ਼ਾਵਰ, ਬਰਸੇ ਵਿਚ ਛੁਡਾਇਆ।*

ਮਹਾਰਾਜਾ ਰਣਜੀਤ ਸਿੰਘ ਬਾਰੇ ਲਿਖੀ ਗਈ ਸਮਕਾਲੀ ਅਤੇ ਨਿਕਟ ਸਮਕਾਲੀ ਪੰਜਾਬੀ ਕਵਿਤਾ ਵਿਚ ਉਸ ਲਈ ਵਰਤੇ ਗਏ ਵਿਸ਼ੇਸ਼ਣਾਂ ਤੋਂ ਉਸ ਦੇ ਦਿਨੋਂ-ਦਿਨ ਵਧ ਰਹੇ ਪ੍ਰਤਾਪ ਦਾ ਪਤਾ ਲਗਦਾ ਹੈ। ਅਰੰਭ ਵਿਚ ਉਸ ਲਈ 'ਰਾਜਾ', 'ਨ੍ਰਿਪ', 'ਭੁਪਾਲ' ਅਤੇ 'ਮ੍ਰਿਗਿੰਦ' ਆਦਿ ਵਿਸ਼ੇਸ਼ਣ ਵਰਤੇ ਗਏ ਮਿਲਦੇ ਹਨ, ਪਰ ਜਿਵੇਂ-ਜਿਵੇਂ ਉਸ ਦਾ ਪ੍ਰਤਾਪ ਵਧਦਾ ਜਾਂਦਾ ਹੈ, ਤਿਵੇਂ-ਤਿਵੇਂ ਵਿਸ਼ੇਸ਼ਣਾਂ ਵਿਚ ਵੀ ਵਿਸਥਾਰ ਹੁੰਦਾ ਜਾਂਦਾ ਹੈ ਅਤੇ ਇਹ 'ਮਹਾਂਬਲੀ', 'ਬਲਕਾਰੀ', 'ਜੰਗ ਬਹਾਦਰ' ਅਤੇ 'ਸਰਕਾਰ' ਤੋਂ ਤੁਰ ਕੇ 'ਮਹਾਰਾਜੇ' ਤਕ ਪਹੁੰਚ ਜਾਂਦੇ ਹਨ। ■

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਭਾਈ ਲੌਂਗੋਵਾਲ ਦੀ ਅਗਵਾਈ 'ਚ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਨੇ ਲਏ ਕਈ ਅਹਿਮ ਫੈਸਲੇ

### ਸ਼੍ਰੋਮਣੀ ਕਮੇਟੀ ਦਿੱਲੀ-ਅੰਮ੍ਰਿਤਸਰ-ਕੱਟੜਾ ਐਸਕਪ੍ਰੈੱਸ ਵੇਅ ਸਬੰਧੀ ਭਾਰਤ ਸਰਕਾਰ ਤੱਕ ਪਹੁੰਚ ਕਰੇਗੀ- ਭਾਈ ਲੌਂਗੋਵਾਲ

### ਭਾਈ ਨਿਰਮਲ ਸਿੰਘ ਖ਼ਾਲਸਾ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਉਣ ਨੂੰ ਪ੍ਰਵਾਨਗੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੌਰਾਨ ਦਿੱਲੀ-ਅੰਮ੍ਰਿਤਸਰ-ਕੱਟੜਾ ਐਕਸਪ੍ਰੈੱਸ ਵੇਅ ਦੇ ਮਾਮਲੇ ਵਿਚ ਕੇਂਦਰ ਸਰਕਾਰ ਤੱਕ ਪਹੁੰਚ ਕਰਨ ਦਾ ਫੈਸਲਾ ਕੀਤਾ ਹੈ। ਇਸ ਦੇ ਨਾਲ ਹੀ ਕੋਰੋਨਾ ਕਾਰਨ ਪੈਦਾ ਹੋਏ ਹਲਾਤਾਂ ਦੇ ਚੱਲਦਿਆਂ ਵਿੱਤੀ ਸਮੀਖਿਆ ਕਰਨ ਲਈ ਇਕ ਉੱਚ ਪੱਧਰੀ ਕਮੇਟੀ ਬਣਾਉਣ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਪ੍ਰਧਾਨਗੀ ਹੇਠ ਇਥੇ ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਵਿਖੇ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਕਈ ਹੋਰ ਅਹਿਮ ਫੈਸਲਿਆਂ 'ਤੇ ਵੀ ਮੋਹਰ ਲਗਾਈ ਗਈ।

ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਨੇ ਦੱਸਿਆ ਕਿ ਇਕੱਤਰਤਾ ਦੌਰਾਨ ਭਾਰਤ ਸਰਕਾਰ ਪਾਸੋਂ ਮੰਗ ਕੀਤੀ ਗਈ ਹੈ ਕਿ ਦਿੱਲੀ-ਅੰਮ੍ਰਿਤਸਰ-ਕੱਟੜਾ ਐਕਸਪ੍ਰੈੱਸ ਵੇਅ ਨੂੰ ਪਹਿਲਾਂ ਵਾਲੀ ਬਣਾਈ ਗਈ ਯੋਜਨਾ ਅਨੁਸਾਰ ਹੀ ਬਣਾਇਆ ਜਾਵੇ। ਇਸ ਵਿੱਚੋਂ ਅੰਮ੍ਰਿਤਸਰ ਨੂੰ ਕਿਸੇ ਵੀ ਕੀਮਤ 'ਤੇ ਬਾਹਰ ਨਹੀਂ ਕੀਤਾ ਜਾਣਾ ਚਾਹੀਦਾ। ਉਨ੍ਹਾਂ ਦੱਸਿਆ ਕਿ ਇਸ ਸਬੰਧ ਵਿਚ ਭਾਰਤ ਦੇ ਗ੍ਰਹਿ ਮੰਤਰੀ ਸ੍ਰੀ ਅਮਿਤ ਸ਼ਾਹ ਅਤੇ ਰੋਡ ਟਰਾਂਸਪੋਰਟ ਤੇ ਹਾਈਵੇਅ ਮੰਤਰੀ ਸ੍ਰੀ ਨਿਤਿਨ ਗਡਕਰੀ ਤੱਕ ਵੀ ਪਹੁੰਚ ਕੀਤੀ ਜਾਵੇਗੀ। ਇਸ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਵੱਲੋਂ ਹਰ ਪੱਧਰ 'ਤੇ ਕਾਰਵਾਈ ਨੂੰ ਅੱਗੇ ਵਧਾਇਆ ਜਾਵੇਗਾ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਹੋਰ ਫੈਸਲਿਆ ਬਾਰੇ ਦੱਸਿਆ ਕਿ ਕੋਰੋਨਾ ਵਾਇਰਸ ਮਹਾਂਮਾਰੀ ਕਾਰਨ ਪੈਦਾ ਹੋਏ ਵਿੱਤੀ ਸੰਕਟ ਨਾਲ ਨਜਿੱਠਣ ਲਈ ਉੱਚ ਪੱਧਰੀ ਕਮੇਟੀ ਦਾ ਗਠਨ ਕੀਤਾ ਗਿਆ ਹੈ। ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀਅਰ ਮੀਤ ਪ੍ਰਧਾਨ ਭਾਈ ਗੁਰਬਖ਼ਸ਼ ਸਿੰਘ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਮੁੱਖ ਸਕੱਤਰ ਡਾ. ਰੂਪ ਸਿੰਘ ਅਤੇ ਐਜੂਕੇਸ਼ਨ ਖੇਤਰ ਦੇ ਨੁਮਾਇੰਦੇ ਇਸ ਕਮੇਟੀ ਦਾ ਹਿੱਸਾ ਹੋਣਗੇ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ, ਸਮੂਹ ਗੁਰਦੁਆਰਾ ਸਾਹਿਬਾਨ ਅਤੇ ਵਿਦਿਅਕ ਅਦਾਰਿਆਂ ਨਾਲ ਸਬੰਧਤ ਵਿੱਤੀ ਮਾਮਲਿਆਂ ਦੀ ਸਮੀਖਿਆ ਇਸ ਕਮੇਟੀ ਵੱਲੋਂ ਹੀ ਕੀਤੀ ਜਾਵੇਗੀ। ਭਾਈ ਲੌਂਗੋਵਾਲ ਨੇ ਇਹ ਵੀ ਦੱਸਿਆ ਕਿ ਕੋਰੋਨਾ ਕਾਰਨ ਫਿਲਹਾਲ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਦੇ ਅਖ਼ਤਿਆਰੀ ਕੋਟੇ 'ਤੇ ਵੀ ਇਕ ਸਾਲ ਲਈ

ਰੋਕ ਲਗਾ ਦਿੱਤੀ ਗਈ ਹੈ। ਇਸ ਤੋਂ ਇਲਾਵਾ ਹਰ ਤਰ੍ਹਾਂ ਦੀ ਸਹਾਇਤਾ ਵੀ ਤਿੰਨ ਮਹੀਨੇ ਲਈ ਨਹੀਂ ਦਿੱਤੀ ਜਾਵੇਗੀ।

ਇਕੱਤਰਤਾ ਦੌਰਾਨ ਸ੍ਰੀ ਅੰਮ੍ਰਿਤਸਰ ਦੇ ਕੋਟ ਖਾਲਸਾ ਇਲਾਕੇ ਅਤੇ ਹਰਿਆਣਾ ਦੇ ਪਿਹੇਵਾ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਪਾਵਨ ਪੋਥੀਆਂ ਦੀ ਬੇਅਦਬੀ ਸਬੰਧੀ ਨਿਖੇਧੀ ਮਤਾ ਪਾਸ ਕਰਦਿਆਂ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦੇਣ ਦੀ ਮੰਗ ਕੀਤੀ ਗਈ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਧਰਮ ਪਤਨੀ ਬੀਬੀ ਅਮਰਪਾਲ ਕੌਰ, ਸਾਬਕਾ ਹਜ਼ੂਰੀ ਰਾਗੀ ਪ੍ਰਦਮਸ੍ਰੀ ਭਾਈ ਨਿਰਮਲ ਸਿੰਘ ਖ਼ਾਲਸਾ, ਤਖ਼ਤ ਸ੍ਰੀ ਹਜ਼ੂਰ ਸਾਹਿਬ ਦੇ ਜਥੇਦਾਰ ਬਾਬਾ ਕੁਲਵੰਤ ਸਿੰਘ ਦੇ ਭਰਾ ਭਾਈ ਧਨਵੰਤ ਸਿੰਘ ਕੜੇ ਵਾਲੇ ਅਤੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਮੈਂਬਰ ਸ. ਹਰਸੁਰਿੰਦਰ ਸਿੰਘ ਗਿੱਲ ਦੇ ਅਕਾਲ ਚਲਾਣੇ 'ਤੇ ਸ਼ੋਕ ਮਤੇ ਵੀ ਪਾਏ ਗਏ। ਭਾਈ ਨਿਰਮਲ ਸਿੰਘ ਖ਼ਾਲਸਾ ਦੇ ਭੋਗ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਵੱਲੋਂ ਕੀਤੇ ਗਏ ਐਲਾਨ ਮੁਤਾਬਿਕ ਭਾਈ ਖ਼ਾਲਸਾ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਉਣ ਨੂੰ ਪ੍ਰਵਾਨਗੀ ਦਿੱਤੀ ਗਈ ਅਤੇ ਸ਼੍ਰੋਮਣੀ ਕਮੇਟੀ ਦੇ ਵੱਖ-ਵੱਖ ਵਿਭਾਗਾਂ ਤੇ ਗੁਰਦੁਆਰਾ ਸਾਹਿਬਾਨ ਨਾਲ ਸਬੰਧਤ ਮਾਮਲਿਆਂ 'ਤੇ ਵੀ ਵਿਚਾਰ ਵਟਾਂਦਰਾਂ ਕੀਤਾ ਗਿਆ।

ਇਕੱਤਰਤਾ 'ਚ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀਅਰ ਮੀਤ ਪ੍ਰਧਾਨ ਭਾਈ ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਗੁਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਭੁਪਿੰਦਰ ਸਿੰਘ ਅਸੰਧ, ਸ. ਸ਼ੇਰ ਸਿੰਘ ਮੰਡਵਾਲਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਜਗਸੀਰ ਸਿੰਘ ਮਾਂਗੇਆਣਾ, ਬੀਬੀ ਕੁਲਦੀਪ ਕੌਰ ਟੌਹੜਾ, ਬੀਬੀ ਪਰਮਜੀਤ ਕੌਰ, ਸ. ਇੰਦਰਮੋਹਨ ਸਿੰਘ ਲਖਮੀਰਵਾਲਾ, ਸ. ਜਸਮੇਰ ਸਿੰਘ ਲਾਛੜੂ, ਮੁੱਖ ਸਕੱਤਰ ਡਾ. ਰੂਪ ਸਿੰਘ, ਨਿੱਜੀ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸਕੱਤਰ ਸ. ਮਨਜੀਤ ਸਿੰਘ ਬਾਠ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਸੁਖਮਿੰਦਰ ਸਿੰਘ, ਡਾ. ਏ. ਪੀ. ਸਿੰਘ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ, ਮੀਤ ਸਕੱਤਰ ਸ. ਸਤਿੰਦਰ ਸਿੰਘ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਸਿਮਰਜੀਤ ਸਿੰਘ ਕੰਗ, ਨਿੱਜੀ ਸਹਾਇਕ ਭਾਈ ਦਰਸ਼ਨ ਸਿੰਘ ਲੌਂਗੋਵਾਲ ਆਦਿ ਮੌਜੂਦ ਸਨ। ੧੮ ਮਈ

# ਸਰਕਾਰ ਵਿਦੇਸ਼ਾਂ ਤੋਂ ਆ ਰਹੇ ਪੰਜਾਬੀਆਂ ਨੂੰ ਇਕਾਂਤਵਾਸ ਲਈ ਹੋਟਲਾਂ ਦੀ ਥਾਂ ਸਰਾਵਾਂ 'ਚ ਰੱਖੇ -ਭਾਈ ਲੌਂਗੋਵਾਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਵਿਦੇਸ਼ਾਂ ਤੋਂ ਆ ਰਹੇ ਪੰਜਾਬੀਆਂ ਨੂੰ ਸਰਕਾਰ ਵੱਲੋਂ ਮਹਿੰਗੇ ਹੋਟਲਾਂ ਵਿਚ ਇਕਾਂਤਵਾਸ ਕਰਨ ਦਾ ਨੋਟਿਸ ਲੈਂਦਿਆਂ ਕਿਹਾ ਕਿ ਇਕ ਪਾਸੇ ਤਾਂ ਪਹਿਲਾਂ ਹੀ ਵਿਦੇਸ਼ਾਂ ਤੋਂ ਆ ਰਹੇ ਪੰਜਾਬੀ ਮਹਿੰਗੀਆਂ ਟਿਕਟਾਂ ਖਰੀਦ ਰਹੇ ਹਨ, ਜਦਕਿ ਦੂਸਰੇ ਪਾਸੇ ਉਨ੍ਹਾਂ ਨੂੰ ਅਲਾਹਿਦਗੀ ਲਈ ਹੋਟਲਾਂ ਦੇ ਵੱਡੇ ਬਿੱਲ ਭਰਨੇ ਪੈ ਰਹੇ ਹਨ। ਇਹ ਕਿਸੇ ਵੀ ਤਰ੍ਹਾਂ ਜਾਇਜ਼ ਨਹੀਂ। ਉਨ੍ਹਾਂ ਪੰਜਾਬ ਸਰਕਾਰ ਨੂੰ ਅਪੀਲ ਕੀਤੀ ਕਿ ਵਿਦੇਸ਼ਾਂ ਤੋਂ ਆ ਰਹੇ ਪੰਜਾਬੀਆਂ ਨੂੰ ਸ਼੍ਰੋਮਣੀ ਕਮੇਟੀ ਦੀਆਂ ਸਰਾਵਾਂ ਵਿਚ ਰੱਖਿਆ ਜਾਵੇ। ਇਸ ਕਾਰਜ ਲਈ ਸ਼੍ਰੋਮਣੀ ਕਮੇਟੀ ਵੱਲੋਂ ਹਰ ਤਰ੍ਹਾਂ ਦਾ ਸਹਿਯੋਗ ਕੀਤਾ ਜਾਵੇਗਾ। ਭਾਈ ਲੌਂਗੋਵਾਲ ਨੇ ਆਖਿਆ ਕਿ ਗੁਰਦੁਆਰਾ ਸਾਹਿਬਾਨ ਅੰਦਰ ਰਿਹਾਇਸ਼ ਅਤੇ ਲੰਗਰ ਆਦਿ ਦੀਆਂ ਵਧੀਆ ਸੇਵਾਵਾਂ ਹਨ। ਇਥੇ ਇਕਾਂਤਵਾਸ ਕੀਤੇ ਜਾਣ ਵਾਲੇ ਲੋਕਾਂ ਨੂੰ ਕੋਈ ਮੁਸ਼ਕਲ ਨਹੀਂ ਆਉਣ ਦਿੱਤੀ ਜਾਵੇਗੀ। ਇਸ ਦੇ ਨਾਲ ਹੀ ਭਾਈ

ਲੌਂਗੋਵਾਲ ਨੇ ਮਹਿੰਗੀਆਂ ਹਵਾਈ ਟਿਕਟਾਂ ਸਬੰਧੀ ਭਾਰਤ ਸਰਕਾਰ ਨਾਲ ਗੱਲਬਾਤ ਕਰਨ ਦੀ ਵੀ ਗੱਲ ਆਖੀ। ਉਨ੍ਹਾਂ ਕਿਹਾ ਕਿ ਕੇਂਦਰੀ ਮੰਤਰੀ ਸ. ਹਰਦੀਪ ਸਿੰਘ ਪੁਰੀ ਨਾਲ ਉਹ ਇਸ ਮਾਮਲੇ ਨੂੰ ਲੈ ਕੇ ਗੱਲ ਕਰਨਗੇ ਅਤੇ ਪੱਤਰ ਵੀ ਲਿਖਿਆ ਜਾਵੇਗਾ। ੨੮ ਮਈ

# ਬਰਤਾਨੀਆ ਵੱਲੋਂ ਜਨਗਨਣਾ 2021 ਲਈ ਪਾਸ ਖਰੜੇ 'ਚ ਸਿੱਖਾਂ ਦਾ ਵੱਖਰਾ ਖਾਨਾ ਨਾ ਰੱਖਣਾ ਮੰਦਭਾਗਾ -ਭਾਈ ਲੌਂਗੋਵਾਲ

ਅੰਮ੍ਰਿਤਸਰ- ਬਰਤਾਨੀਆਂ ਦੀ ਸੰਸਦ ਵੱਲੋਂ ਜਨਗਨਣਾ ੨੦੨੧ ਲਈ ਤਿਆਰ ਕੀਤੇ ਖਰੜੇ ਵਿਚ ਸਿੱਖ ਕੌਮ ਲਈ ਵੱਖਰਾ ਖਾਨਾ ਨਾ ਰੱਖਣ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਮੰਦਭਾਗਾ ਕਿਹਾ ਹੈ। ਜ਼ਿਕਰਯੋਗ ਹੈ ਕਿ ਬੀਤੇ ਦੋ ਦਹਾਕਿਆਂ ਤੋਂ ਸਿੱਖਾਂ ਦੀ ਵੱਖਰੀ ਗਿਣਤੀ ਨੂੰ ਲੈ ਕੇ ਸੰਘਰਸ਼ ਕਰ ਰਹੇ ਸਿੱਖਾਂ ਦੀ ਮੰਗ ਨੂੰ ਸੰਸਦ ਵੱਲੋਂ ਨਜ਼ਰਅੰਦਾਜ਼ ਕਰ ਦਿੱਤਾ ਗਿਆ ਹੈ। ਜਨਗਣਨਾ ੨੦੨੧ ਲਈ ਪ੍ਰਵਾਨ ਕੀਤੇ ਗਏ ਖਰੜੇ ਵਿਚ ਸਿੱਖਾਂ ਨੂੰ ਮੁੜ ਵੱਖਰੀ ਨਸਲ ਦੇ ਤੌਰ 'ਤੇ ਨਹੀਂ ਮੰਨਿਆ ਗਿਆ। ਮੀਡੀਆ ਰਿਪਰਟਾਂ ਅਨੁਸਾਰ ਨੂੰ ਸਿੱਖਾਂ ਦਾ ਵੱਖਰਾ ਖਾਨਾ ਨਹੀਂ ਹੈ।

ਸ਼੍ਰੋਮਣੀ ਕਮੇਟੀ ਨੇ ਇਸ ਨੂੰ ਸਿੱਖਾਂ ਨਾਲ ਧੱਕਾ ਕਰਾਰ ਦਿੱਤਾ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਪੂਰੀ ਦੁਨੀਆਂ ਅੰਦਰ ਸਿੱਖਾਂ ਦੇ ਯੋਗਦਾਨ ਨੂੰ ਭੁਲਾਇਆ ਨਹੀਂ ਜਾ ਸਕਦਾ। ਬਰਤਾਨੀਆ ਅੰਦਰ ਵੀ ਸਿੱਖ ਦਿਹਾਕਿਆਂ ਤੋਂ ਦੇਸ਼ ਦੇ ਵਿਕਾਸ ਲਈ ਯੋਗਦਾਨ ਪਾ ਰਹੇ ਹਨ। ਫ਼ੌਜ ਅਤੇ ਪੇਸ਼ੇਵਰ ਕਿੱਤਿਆਂ ਵਿਚ ਸਿੱਖਾਂ ਦੀ ਅਹਿਮ ਭੂਮਿਕਾ ਰਹੀ ਹੈ। ਵਿਸ਼ਵ ਜੰਗ ਵਿਚ ਵੀ ਸਿੱਖਾਂ ਦੀਆਂ ਅਨੇਕਾਂ ਕੁਰਬਾਨੀਆਂ ਹਨ। ਸਿੱਖ ਧਰਮ ਨੂੰ ਖਾਸ ਤੌਰ 'ਤੇ ਨਜ਼ਰਅੰਦਾਜ਼ ਕਰਨਾ ਮੰਦਭਾਗਾ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਹ ਸਿੱਖਾਂ ਦੇ ਯੋਗਦਾਨ ਨੂੰ ਨਕਾਰਨ ਵਾਲੀ ਗੱਲ ਹੈ, ਜਿਸ ਨਾਲ ਬਰਤਾਨੀਆਂ ਦੇ ਸਿੱਖ ਭਾਈਚਾਰੇ ਅੰਦਰ ਰੋਸ ਪਾਇਆ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਬਿਨਾ ਸ਼ੱਕ ਬਰਤਾਨੀਆਂ ਦੇ ਸਿੱਖ ਆਗੂਆਂ ਜਿਨ੍ਹਾਂ ਵਿਚ ਸ. ਤਨਮਨਜੀਤ ਸਿੰਘ ਢੇਸੀ ਤੇ ਬੀਬੀ ਪ੍ਰੀਤ ਕੌਰ ਗਿੱਲ ਵਿਸ਼ੇਸ਼ ਹਨ ਨੇ ਇਸ ਮਾਮਲੇ ਨੂੰ ਸੰਸਦ ਵਿਚ ਉਭਾਰਿਆ, ਪਰੰਤੂ ਫਿਰ ਵੀ ਸਿੱਖਾਂ ਨੂੰ ਨਜ਼ਰਅੰਦਾਜ਼ ਕਰ ਦਿੱਤਾ ਗਿਆ। ਭਾਈ ਲੌਂਗੋਵਾਲ ਨੇ ਕਿਹਾ ਕਿ ਬਰਤਾਨੀਆ ਸਰਕਾਰ ਨੂੰ ਇਸ ਬਾਰੇ ਜ਼ਰੂਰ ਸੋਚਣਾ ਚਾਹੀਦਾ ਹੈ, ਕਿਉਂਕਿ ਹਰ ਧਰਮ ਦੀ ਦੇਸ਼ ਵਿਚ ਸਥਿਤੀ ਬਾਰੇ ਸਪੱਸ਼ਟ ਹੋਣ ਲਈ ਜਨਗਣਨਾ ਵਿਚ ਵੱਖਰਾ ਖਾਨਾ ਜ਼ਰੂਰੀ ਹੈ। ੮ ਮਈ

# ਬਰਤਾਨੀਆ 'ਚ ਸਿੱਖ ਡਾਕਟਰਾਂ ਨੂੰ ਦਾੜ੍ਹੀ ਕਟਵਾਉਣ ਲਈ ਕਹਿਣ ਦਾ ਸ਼੍ਰੋਮਣੀ ਕਮੇਟੀ ਵੱਲੋਂ ਨੋਟਿਸ

## ਭਾਰਤ ਸਰਕਾਰ ਮਾਮਲਾ ਨਜਿੱਠਣ ਲਈ ਬਰਤਾਨੀਆ ਸਰਕਾਰ ਤੱਕ ਪਹੁੰਚ ਕਰੇ-ਭਾਈ ਲੌਂਗੋਵਾਲ

ਅੰਮ੍ਰਿਤਸਰ- ਬਰਤਾਨੀਆ ਦੇ ਸਿੱਖ ਡਾਕਟਰਾਂ ਨੂੰ ਫਿੱਟ ਟੈਸਟ ਦੇ ਨਾਂ 'ਤੇ ਦਾੜ੍ਹੀ ਸਾਫ਼ ਕਰਵਾਉਣ ਦੇ ਮਾਮਲੇ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਖ਼ਤ ਨੋਟਿਸ ਲਿਆ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਸ ਨੂੰ ਸਿੱਖ ਧਰਮ ਦੀਆਂ ਮਾਨਤਾਵਾਂ ਦੇ ਵਿਰੁੱਧ ਕਰਾਰ ਦਿੱਤਾ ਹੈ। ਭਾਈ ਲੌਂਗੋਵਾਲ ਨੇ ਜਾਰੀ ਇਕ ਪ੍ਰੈੱਸ ਬਿਆਨ ਵਿਚ ਕਿਹਾ ਕਿ ਬਰਤਾਨੀਆ 'ਚ ਕੋਰੋਨਾ

ਵਿਰੁੱਧ ਫਰੰਟ ਲਾਈਨ 'ਤੇ ਲੜ ਰਹੇ ਸਿੱਖ ਡਾਕਟਰਾਂ ਨੂੰ ਕੌਮੀ ਸਿਹਤ ਸੇਵਾ ਵੱਲੋਂ ਦਾੜ੍ਹੀ ਸਾਫ਼ ਕਰਵਾਉਣ ਲਈ ਆਖਣਾ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਹੈ। ਇਸ ਫੈਸਲੇ ਕਰਕੇ ਸਿੱਖ ਧਰਮ ਨੂੰ ਮੰਨਣ ਵਾਲਿਆ ਦੇ ਮਨਾਂ ਨੂੰ ਭਾਰੀ ਠੇਸ ਪੁੱਜੀ ਹੈ। ਸਿੱਖ ਡਾਕਟਰਾਂ ਨੂੰ ਮੋਹਰਲੀ ਕਤਾਰ ਵਿੱਚੋਂ ਦਾੜ੍ਹੀ ਕੇਸਾਂ ਕਰਕੇ ਬਾਹਰ ਕਰਨਾ ਕਿਸੇ ਤਰ੍ਹਾਂ ਜਾਇਜ਼ ਨਹੀਂ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਹ ਫੈਸਲਾ ਤੁਰੰਤ ਵਾਪਸ ਲਿਆ ਜਾਵੇ। ਜੇਕਰ ਅਜਿਹਾ ਨਾ ਕੀਤਾ ਗਿਆ ਤਾਂ ਮਾਨਵਤਾ ਦੀ ਸੇਵਾ 'ਚ ਲੱਗੇ ਸਿਹਤ ਮਾਮਲੇ ਦਾ ਮਨੋਬਲ ਡਿੱਗੇਗਾ। ਭਾਈ ਲੌਂਗੋਵਾਲ ਨੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਨੂੰ ਅਪੀਲ ਕੀਤੀ ਕਿ ਇਸ ਸਬੰਧ ਵਿਚ ਬਰਤਾਨੀਆ ਨਾਲ ਕੂਟਨੀਤਿਕ ਪੱਧਰ 'ਤੇ ਗੱਲ ਕਰਨ। ਇਹ ਸਿੱਖ ਧਰਮ ਦੇ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨਾਲ ਜੁੜਿਆ ਮਾਮਲਾ ਹੈ, ਜਿਸ ਨੂੰ ਨਜਿੱਠਣ ਲਈ ਤੁਰੰਤ ਕਦਮ ਉਠਾਏ ਜਾਣੇ। ੫ ਮਈ

## ਹਰਿਆਣਾ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਨ ਵਾਲਿਆਂ ਨੂੰ ਮਿਲਣ ਸਜ਼ਾਵਾਂ-ਭਾਈ ਲੌਂਗੋਵਾਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਹਰਿਆਣਾ ਅੰਦਰ ਬੀਤੇ ਦਿਨੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਨ ਵਾਲੇ ਲੋਕਾਂ ਨੂੰ ਸਖ਼ਤ ਸਜ਼ਾਵਾਂ ਦੇਣ ਦੀ ਮੰਗ ਕੀਤੀ ਹੈ। ਜ਼ਿਕਰਯੋਗ ਹੈ ਕਿ ਪਿਛਲੇ ਦਿਨੀਂ ਹਰਿਆਣਾ 'ਚ ਪਹੇਵਾ ਨਜ਼ਦੀਕ ਮਿਸਤਰੀ ਵਾਲਾ ਡੇਰਾ ਪਿੰਡ ਗੁੰਮਥਲਾ ਗੜ੍ਹੀ ਕੋਲ ਅਣ-ਪਛਾਤੇ ਵਿਅਕਤੀਆਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ਪਾੜ ਕੇ ਬੇਅਦਬੀ ਕੀਤੀ ਗਈ। ਪਰੰਤੂ ਇਸ ਦੇ ਦੋਸ਼ੀਆਂ ਨੂੰ ਅਜੇ ਤੀਕ ਗ੍ਰਿਫ਼ਤਾਰ ਨਹੀਂ ਕੀਤਾ ਜਾ ਸਕਿਆ। ਸ਼੍ਰੋਮਣੀ ਕਮੇਟੀ ਵੱਲੋਂ ਹਰਿਆਣਾ ਵਿਖੇ ਵਾਪਰੀ ਇਸ ਮੰਦਭਾਗੀ ਘਟਨਾ ਦੀ ਨਿੰਦਾ ਕਰਦਿਆਂ ਦੋਸ਼ੀਆਂ ਨੂੰ ਜਲਦ ਸਾਹਮਣੇ ਲਿਆ ਕੇ ਸਖ਼ਤ ਸਜ਼ਾਵਾਂ ਦੇਣ ਦੀ ਮੰਗ ਕੀਤੀ ਗਈ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੀ ਮਾਨਵਤਾ ਦੇ ਸਰਬਸਾਂਝੇ ਗੁਰੂ ਹਨ ਅਤੇ ਇਸ ਪਾਵਨ ਗ੍ਰੰਥ ਦੀ ਬੇਅਦਬੀ ਕਰਨ ਵਾਲੇ ਬਖ਼ਸ਼ੇ ਨਹੀਂ ਜਾਣੇ ਚਾਹੀਦੇ। ਉਨ੍ਹਾਂ ਕਿਹਾ ਕਿ ਇਸ ਮਾਮਲੇ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਹਰਿਆਣਾ ਸਰਕਾਰ ਨੂੰ ਪੱਤਰ ਵੀ ਲਿਖੇਗੀ।

ਇਸੇ ਦੌਰਾਨ ਭਾਈ ਲੌਂਗੋਵਾਲ ਨੇ ਹਰਿਆਣਾ ਦੇ ਹੀ ਕੁਰੂਕਸ਼ੇਤਰ ਵਿਖੇ ਸਿੱਖ ਧਰਮ ਵਿਰੁੱਧ ਗਲਤ ਟਿੱਪਣੀਆਂ ਕਰਨ ਵਾਲੇ ਵਿਅਕਤੀ ਖਿਲਾਫ਼ ਵੀ ਕਾਰਵਾਈ ਮੰਗੀ ਹੈ। ਜਾਣਕਾਰੀ ਅਨੁਸਾਰ ਮਲਕੀਤ ਸਿੰਘ ਨਾਂ ਦੇ ਵਿਅਕਤੀ ਵੱਲੋਂ ਸਿੱਖਾਂ ਵਿਰੁੱਧ ਕੂੜ ਪ੍ਰਚਾਰ ਕਰਨ 'ਤੇ ਹਰਿਆਣਾ ਦੀਆਂ ਸੰਗਤਾਂ ਅੰਦਰ ਭਾਰੀ ਰੋਸ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਅਜਿਹੇ ਲੋਕਾਂ ਨੂੰ ਸਖ਼ਤ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ, ਜੋ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਕਰਦੇ ਹਨ। ੧੫ ਮਈ

## ਅਧਿਆਪਕਾਂ ਦੀ ਡਿਊਟੀ ਸ਼ਰਾਬ ਦੀਆਂ ਫੈਕਟਰੀਆਂ 'ਚ ਲਗਾਉਣ 'ਤੇ ਭਾਈ ਲੌਂਗੋਵਾਲ ਵੱਲੋਂ ਤਿੱਖਾ ਪ੍ਰਤੀਕਰਮ

ਅੰਮ੍ਰਿਤਸਰ- ਗੁਰਦਾਸਪੁਰ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਵੱਲੋਂ ਜ਼ਿਲ੍ਹੇ ਦੇ ਅਧਿਆਪਕਾਂ ਦੀ ਡਿਊਟੀ ਸ਼ਰਾਬ ਦੀਆਂ ਫੈਕਟਰੀਆਂ ਵਿਚ ਲਗਾਉਣ ਦੇ ਆਦੇਸ਼ਾਂ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਤਿੱਖਾ ਪ੍ਰਤੀਕਰਮ ਦਿੱਤਾ ਗਿਆ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਸ ਨੂੰ ਅਨੈਤਿਕ ਕਾਰਵਾਈ ਕਰਾਰ ਦਿੰਦਿਆਂ ਸਬੰਧਤ ਡੀ.ਸੀ. ਵਿਰੁੱਧ ਕਾਰਵਾਈ ਮੰਗੀ ਹੈ। ਉਨ੍ਹਾਂ ਕਿਹਾ

ਕਿ ਭਾਵੇਂ ਇਹ ਹੁਕਮ ਭਾਰੀ ਵਿਰੋਧ ਮਗਰੋਂ ਵਾਪਿਸ ਲੈ ਲਿਆ ਗਿਆ ਹੈ ਪਰੰਤੂ ਇਸ ਨੇ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਈ ਹੈ। ਇਸ ਤੋਂ ਇਹ ਸਿੱਧ ਹੋਇਆ ਹੈ ਕਿ ਕਈ ਜ਼ਿਲ੍ਹਾ ਅਧਿਕਾਰੀ ਸੂਬੇ ਦੇ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਸਬੰਧੀ ਜਾਣਕਾਰੀ ਤੋਂ ਸੱਖਣੇ ਹਨ। ਬਹੁਤਿਆਂ ਨੂੰ ਖਿੱਤੇ ਦੀਆਂ ਰਵਾਇਤਾਂ ਪ੍ਰੰਪਰਾਵਾਂ, ਇਤਿਹਾਸ ਅਤੇ ਕਦਰਾਂ ਕੀਮਤਾਂ ਦੀ ਕੋਈ ਸਮਝ ਨਹੀਂ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਇਸ ਤੋਂ ਕੁਝ ਦਿਨ ਪਹਿਲਾਂ ਵੀ ਸ੍ਰੀ ਮੁਕਤਸਰ ਸਾਹਿਬ ਦੇ ਡਿਪਟੀ ਕਮਿਸ਼ਨਰ ਵੱਲੋਂ ਧਾਰਮਿਕ ਅਸਥਾਨਾਂ ਤੋਂ ਸ਼ਰਾਬ ਸਬੰਧੀ ਅਨਾਊਂਸਮੈਂਟ ਕਰਵਾਉਣ ਦੇ ਹੁਕਮ ਚਾੜ੍ਹੇ ਗਏ ਸਨ। ਇਸ ਤੋਂ ਵੱਡੀ ਤਰਾਸਦੀ ਕੀ ਹੋ ਸਕਦੀ ਹੈ ਕਿ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਾਲਿਆਂ ਵਿਰੁੱਧ ਕਾਰਵਾਈ ਕਰਨ ਵਾਲੇ ਜ਼ਿੰਮੇਵਾਰ ਅਧਿਕਾਰੀ ਹੀ ਸਿੱਖ ਭਾਵਨਾਵਾਂ ਨੂੰ ਸੱਟ ਮਾਰ ਰਹੇ ਹਨ। ਇਹ ਇੱਕ ਵਾਰ ਨਹੀਂ ਸਗੋਂ ਵਾਰ-ਵਾਰ ਹੋ ਰਿਹਾ ਹੈ। ਭਾਈ ਲੌਂਗੋਵਾਲ ਨੇ ਆਖਿਆ ਕਿ ਗਲਤੀ ਕਰਕੇ ਉਸ ਦੀ ਮੁਆਫੀ ਮੰਗ ਲੈਣੀ ਜਾਂ ਆਪਣੇ ਹੁਕਮਾਂ ਤੋਂ ਪਿਛੇ ਹਟ ਜਾਣਾ ਹੀ ਹੱਲ ਨਹੀਂ ਹੈ ਸਗੋਂ ਅਜਿਹੇ ਅਧਿਕਾਰੀਆਂ ਦੀ ਜਵਾਬਤਲਬੀ ਹੋਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਅਧਿਆਪਕਾਂ ਵਿਚੋਂ ਬਹੁਤ ਸਾਰੇ ਅੰਮ੍ਰਿਤਧਾਰੀ ਗੁਰਸਿੱਖ ਵੀ ਹਨ ਜਿਨ੍ਹਾਂ ਨੂੰ ਸ਼ਰਾਬ ਦੀਆਂ ਫੈਕਟਰੀਆਂ ਵਿਚ ਭੇਜਣ ਦੀਆਂ ਹਦਾਇਤਾਂ ਕਿਸੇ ਪੱਖ ਤੋਂ ਜਾਇਜ਼ ਨਹੀਂ। ਪੰਜਾਬ ਦੀ ਕੈਪਟਨ ਸਰਕਾਰ ਦੇ ਰਾਜ ਵਿਚ ਅਜਿਹਾ ਵਰਤਾਰਾ ਸਰਕਾਰ ਦੀ ਨਕਾਮੀ ਹੀ ਮੰਨਿਆ ਜਾ ਸਕਦਾ ਹੈ। ੨੨ ਮਈ

# ਗੁਰਬਾਣੀ ਦੀਆਂ ਪੋਥੀਆਂ ਦੀ ਬੇਅਦਬੀ ਦੇ ਦੋਸ਼ੀਆਂ ਖਿਲਾਫ ਸ਼੍ਰੋਮਣੀ ਕਮੇਟੀ ਵੱਲੋਂ ਪਰਚਾ ਦਰਜ਼

## ਸ਼੍ਰੋਮਣੀ ਕਮੇਟੀ ਦੇ ਸੀਨੀਅਰ ਅਧਿਕਾਰੀ, ਡੀ.ਸੀ. ਤੇ ਪੁਲਿਸ ਕਮਿਸ਼ਨਰ ਮੌਕੇ 'ਤੇ ਪੁੱਜੇ, ਚਾਰ ਦੋਸ਼ੀ ਗ੍ਰਿਫਤਾਰ

ਅੰਮ੍ਰਿਤਸਰ- ਸ਼ਹਿਰ ਦੇ ਕੋਟ ਖਾਲਸਾ ਇਲਾਕੇ ਅੰਦਰ ਪੈਂਦੇ ਮੁਹੱਲਾ ਗੁਰੂ ਨਾਨਕ ਪੁਰਾ ਦੇ ਇੱਕ ਪਰਿਵਾਰ ਵੱਲੋਂ ਗੁਰਬਾਣੀ ਦੀਆਂ ਪਾਵਨ ਪੋਥੀਆਂ ਤੇ ਗੁਟਕਾ ਸਾਹਿਬ ਦੀ ਬੇਅਦਬੀ ਕਰਨ ਦਾ ਮਾਮਲਾ ਸਾਹਮਣੇ ਆਇਆ ਹੈ। ਉਧਰ ਘਟਨਾ ਦਾ ਪਤਾ ਲੱਗਣ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਮੁੱਖ ਸਕੱਤਰ ਡਾ. ਰੂਪ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾਂ, ਵਧੀਕ ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ ਘਟਨਾ ਸਥਾਨ 'ਤੇ ਪੁੱਜੇ ਅਤੇ ਦੋਸ਼ੀਆਂ ਖਿਲਾਫ ਸ਼੍ਰੋਮਣੀ ਕਮੇਟੀ ਵੱਲੋਂ ਥਾਣਾ ਕੋਟ ਖਾਲਸਾ ਵਿਚ ਪਰਚਾ ਦਰਜ਼ ਕਰਵਾ ਦਿੱਤਾ ਗਿਆ। ਇਸ ਮੌਕੇ ਏਸੀਪੀ ਸ. ਨਰਿੰਦਰ ਸਿੰਘ ਤੇ ਡੀਸੀਪੀ ਸ. ਹਰਜੀਤ ਸਿੰਘ ਧਾਲੀਵਾਲ ਵੀ ਮੌਕੇ 'ਤੇ ਪਹੁੰਚੇ, ਜਿਨ੍ਹਾਂ ਦੀ ਹਾਜ਼ਰੀ ਵਿਚ ਪੁਲਿਸ ਨੇ ਦੋਸ਼ੀ ਮੰਗਲ ਸਿੰਘ ਵਾਸੀ ਗੁਰੂ ਨਾਨਕ ਪੁਰਾ, ਉਸ ਦੇ ਦੋ ਪੁੱਤਰਾਂ ਤੇ ਜਵਾਈ ਨੂੰ ਗ੍ਰਿਫਤਾਰ ਕਰਕੇ ਜਾਂਚ ਆਰੰਭ ਦਿੱਤੀ ਹੈ। ਇਸੇ ਦੌਰਾਨ ਥਾਣਾ ਕੋਟ ਖਾਲਸਾ ਵਿਖੇ ਪਹੁੰਚੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਸ. ਸ਼ਿਵਦੁਲਾਰ ਸਿੰਘ ਢਿੱਲੋਂ ਤੇ ਪਲਿਸ ਕਮਿਸ਼ਨਰ ਸ. ਸੁਖਚੈਨ ਸਿੰਘ ਗਿੱਲ ਨੇ ਮਾਮਲੇ ਬਾਰੇ ਬਾਰੀਕੀ ਨਾਲ ਜਾਂਚ ਕਰਨ ਦੇ ਆਦੇਸ਼ ਦਿੱਤੇ। ਪੁਲਿਸ ਕਮਿਸ਼ਨਰ ਨੇ ਸ਼੍ਰੋਮਣੀ ਕਮੇਟੀ ਨੂੰ ਵਿਸ਼ਵਾਸ ਦੁਆਇਆ ਕਿ ਦੋਸ਼ੀਆਂ ਪਾਸੋਂ ਪੁੱਛਗਿੱਛ ਕਰਕੇ ਮਾਮਲੇ ਦੀ ਤਹਿ ਤੱਕ ਜਾਇਆ ਜਾਵੇਗਾ ਅਤੇ ਦੋਸ਼ੀਆਂ ਵਿਰੁੱਧ ਕਾਰਵਾਈ ਹੋਵੇਗੀ। ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਵੀ ਘਟਨਾ ਦੀ ਨਿੰਦਾ ਕਰਦਿਆਂ ਕਿਹਾ ਕਿ ਦੋਸ਼ੀਆਂ ਨੂੰ ਬਖਸ਼ਿਆ ਨਹੀਂ ਜਾਣਾ ਚਾਹੀਦਾ।

ਮਾਮਲੇ ਸਬੰਧੀ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਨੂੰ ਸਵੇਰੇ ਕੁਝ ਪ੍ਰੇਮੀਆਂ ਨੇ ਜਾਣਕਾਰੀ ਦਿੱਤੀ ਕਿ ਸਥਾਨਕ ਫਤਾਹਪੁਰ ਨੇੜੇ ਕੂੜਾ ਲੈ ਕੇ ਪੁੱਜੀ ਇੱਕ ਗੱਡੀ ਵਿਚ ਕੁਝ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੋਥੀਆਂ ਪਾਈਆਂ ਗਈਆਂ ਹਨ, ਜਿਸ ਤੇ ਸ਼੍ਰੋਮਣੀ ਕਮੇਟੀ ਨੇ ਆਪਣੇ ਅਧਿਕਾਰੀਆਂ ਨੂੰ ਤੁਰੰਤ ਭੇਜਿਆ। ਉਨ੍ਹਾਂ ਦੱਸਿਆ ਕਿ ਕੂੜੇ ਵਾਲੀ ਗੱਡੀ ਦੇ ਡਰਾਇਵਰ ਸ. ਗੁਰਦੀਪ ਸਿੰਘ ਨੇ ਸਿਆਣਪ ਵਰਤਦਿਆਂ ਗੁਰਬਾਣੀ ਦੀਆਂ ਪੋਥੀਆਂ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਗੁਰੂ ਨਾਨਕਪੁਰਾ ਵਿਖੇ ਪਹੁੰਚਾਈਆਂ। ਇਸ ਮਗਰੋਂ ਸ਼੍ਰੋਮਣੀ ਕਮੇਟੀ ਤੇ ਸਥਾਨਕ ਗੁਰਦੁਆਰਾ ਪ੍ਰਬੰਧਕਾਂ ਦੀ ਹਾਜ਼ਰੀ ਵਿਚ ਡਰਾਇਵਰ ਨੇ ਸਬੰਧਤ ਘਰ ਦੀ ਜਾਣਕਾਰੀ ਦਿੱਤੀ, ਜਿਨ੍ਹਾਂ ਨੇ ਇਸ ਨੂੰ ਕੂੜੇ ਵਿਚ ਰੱਖਿਆ ਗਿਆ ਸੀ। ਡਰਾਇਵਰ ਗੁਰਦੀਪ ਸਿੰਘ ਅਨੁਸਾਰ ਸਬੰਧਤਾਂ ਨੇ ਕਿਹਾ ਸੀ ਕਿ ਇਹ ਘਰ ਦਾ ਵਾਧੂ ਸਮਾਨ ਹੈ। ਪਰ ਜਦੋਂ ਉਸ ਨੇ ਕੂੜਾ ਸੁੱਟਣ ਸਮੇਂ ਦੇਖਿਆ ਤਾਂ ਗੁਰਬਾਣੀ ਦੀਆਂ ਪੋਥੀਆਂ ਤੇ ਗੁਟਕਾ ਸਾਹਿਬ ਪਾਏ ਗਏ। ਕੂੜੇ ਵਿਚ ਦਿੱਤੀਆਂ ਪੋਥੀਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦਾਰਥ ਭਾਗ ਪਹਿਲਾ, ਸੁੰਦਰ ਗੁਟਕਾ, ਨਿਤਨੇਮ ਤੇ ਸੁਖਮਨੀ ਸਾਹਿਬ ਦਾ ਗੁਟਕਾ ਸਾਹਿਬ ਸਨ। ੩ ਮਈ

# ਸ਼੍ਰੋਮਣੀ ਕਮੇਟੀ ਨੂੰ ਬੇਅਦਬੀ ਸਬੰਧੀ ਸੂਚਿਤ ਕਰਨ ਵਾਲੇ ਵਿਅਕਤੀਆਂ ਦਾ ਸਨਮਾਨ

ਅੰਮ੍ਰਿਤਸਰ- ਪਿਛਲੇ ਦਿਨੀਂ ਸਥਾਨਕ ਆਦਰਸ਼ ਨਗਰ ਇਸਲਾਮਾਬਾਦ ਇਕਾਲੇ ਵਿਚ ਗੁਰਬਾਣੀ ਦੀ ਪਾਵਨ ਪੋਥੀ ਅਤੇ ਗੁਟਕਾ ਸਾਹਿਬ ਜੀ ਦੀ ਬੇਅਦਬੀ ਦੀ ਘਟਨਾ ਵਾਪਰਨ ਸਮੇਂ ਸਿੱਖ ਹੋਣ ਦੇ ਨਾਤੇ ਆਪਣਾ ਅਹਿਮ ਰੋਲ ਅਦਾ ਕਰਨ ਵਾਲੇ ਕੂੜੇ ਵਾਲੀ ਗੱਡੀ ਦੇ ਡਰਾਈਵਰ ਅਤੇ ਉਸ ਦੇ ਹੈਲਪਰ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰੂ ਬਖ਼ਸ਼ਿਸ਼ ਸਿਰਪਾਓ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ ਦੇ ਕੇ ਸਨਮਾਨਿਤ ਕੀਤਾ ਗਿਆ। ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਮੁੱਖ ਸਕੱਤਰ ਡਾ. ਰੂਪ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਮਨਜੀਤ ਸਿੰਘ ਬਾਠ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਤੇ ਵਧੀਕ ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ ਵੱਲੋਂ ਸਾਂਝੇ ਤੌਰ 'ਤੇ ਡਰਾਈਵਰ ਸ. ਗੁਰਦੀਪ ਸਿੰਘ ਨੂੰ ੨੧ ਹਜ਼ਾਰ ਅਤੇ ਉਸ ਦੇ ਸਾਥੀ ਹੈਲਪਰ ਸ੍ਰੀ ਵਰਿੰਦਰ ਨੂੰ ੧੧ ਹਜ਼ਾਰ ਰੁਪਏ ਦੀ ਨਗਦ ਰਾਸ਼ੀ ਅਤੇ ਸਨਮਾਨ-ਪੱਤਰ ਦੇ ਕੇ ਸਨਮਾਨਿਤ ਕੀਤਾ। ਇਸ ਸਬੰਧੀ ਜਾਣਕਾਰੀ ਦਿੰਦਿਆਂ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ ਨੇ ਕਿਹਾ ਕਿ ੩ ਮਈ ਐਤਵਾਰ ਨੂੰ ਸਵੇਰੇ ਅੰਮ੍ਰਿਤਸਰ ਦੇ ਇਲਾਕੇ ਆਦਰਸ਼ ਨਗਰ ਵਿਖੇ ਇਕ ਪਰਿਵਾਰ ਵੱਲੋਂ ਆਪਣੇ ਘਰ ਦਾ ਕੂੜਾ ਸੁੱਟਣ ਦੇ ਨਾਲ-ਨਾਲ ਕੂੜੇ ਵਾਲੀ ਗੱਡੀ ਵਿਚ ਇਕ ਵੱਖਰਾ ਪਲਾਸਟਿਕ ਦਾ ਤੋੜਾ ਰੱਖਿਆ ਗਿਆ ਸੀ, ਜੋ ਕਿ ਕੂੜੇ ਵਾਲੀ ਗੱਡੀ ਦਾ ਡਰਾਈਵਰ ਅਤੇ ਹੈਲਪਰ ਲੈ ਕੇ ਕੂੜੇ ਵਾਲੇ ਡੰਪ 'ਤੇ ਪਹੁੰਚੇ ਸਨ, ਜਿਥੇ ਉਨ੍ਹਾਂ ਕੂੜੇ ਸੁੱਟਣ ਤੋਂ ਬਾਅਦ ਤੋੜਾ ਖੋਲ੍ਹ ਕੇ ਦੇਖਿਆ ਤਾਂ ਉਸ ਵਿਚ ਗੁਰਬਾਣੀ ਦੀ ਇਕ ਪੋਥੀ ਅਤੇ ਪੰਜ ਗੁਟਕਾ ਸਾਹਿਬ ਦੇ ਨਾਲ-ਨਾਲ ਗਾਤਰੇ ਕਿਰਪਾਨਾਂ ਅਤੇ ਸਿੱਖ ਗੁਰੂਆਂ ਦੀਆਂ ਤਸਵੀਰਾਂ ਵੀ ਪਈਆਂ ਹੋਈਆਂ ਸਨ। ਇਸ ਮੌਕੇ ਡਰਾਈਵਰ ਨੇ ਸਿਆਣਪ ਤੋਂ ਕੰਮ ਲੈਂਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੱਸਿਆ, ਜਿਸ 'ਤੇ ਸ਼੍ਰੋਮਣੀ ਕਮੇਟੀ ਨੇ ਤੁਰੰਤ ਕਾਰਵਾਈ ਕਰਦਿਆਂ ਆਪਣੇ ਵਧੀਕ ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ ਅਤੇ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਦੀ ਡਿਊਟੀ ਲਗਾਉਂਦਿਆਂ ਮੌਕੇ 'ਤੇ ਭੇਜਿਆ। ਜਿਥੇ ਗੁਰਦੁਆਰਾ ਸਿੰਘ ਸਭਾ, ਗੁਰੂ ਨਾਨਕ ਪੁਰਾ ਇਸਲਾਮਾਬਾਦ ਤੋਂ ਕੂੜੇ ਵਾਲੀ ਗੱਡੀ ਦੇ ਡਰਾਈਵਰ ਵੱਲੋਂ ਸ਼੍ਰੋਮਣੀ ਕਮੇਟੀ

ਵੱਲੋਂ ਭੇਜੀ ਟੀਮ ਨੂੰ ਪੂਰੇ ਅਦਬ ਸਤਿਕਾਰ ਨਾਲ ਤੋੜੇ ਵਿੱਚੋਂ ਮਿਲੀ ਗੁਰਬਾਣੀ ਦੀ ਪੋਥੀ, ਗੁਟਕਾ ਸਾਹਿਬ ਅਤੇ ਹੋਰ ਧਾਰਮਿਕ ਕਕਾਰਾਂ ਨੂੰ ਸੌਂਪਿਆ ਗਿਆ। ਜਿਸ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਇਨ੍ਹਾਂ ਦੋਵਾਂ ਵਿਅਕਤੀਆਂ ਨੂੰ ਇਸ ਚੰਗੇ ਕੰਮ ਪ੍ਰਤੀ ਮਾਨ-ਸਨਮਾਨ ਦੇ ਕੇ ਨਿਵਾਜਿਆ ਗਿਆ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਸਤਿੰਦਰ ਸਿੰਘ, ਸ. ਗੁਰਮੀਤ ਸਿੰਘ ਬੁੱਟਰ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਸ. ਗੁਰਨਾਮ ਸਿੰਘ ਇੰਚਾਰਜ ਵੀ ਹਾਜ਼ਰ ਸਨ। ੫ ਮਈ

# ਮੁਕਤਸਰ ਸਾਹਿਬ ਦੇ ਡੀ.ਸੀ. ਵੱਲੋਂ ਧਾਰਮਿਕ ਅਸਥਾਨਾਂ ਤੋਂ ਸ਼ਰਾਬ ਦੀ ਅਨਾਊਂਸਮੈਂਟ ਦੇ ਫੈਸਲੇ ਦੀ ਨਿਖੇਧੀ

ਅੰਮ੍ਰਿਤਸਰ- ਸ੍ਰੀ ਮੁਕਤਸਰ ਸਾਹਿਬ ਦੇ ਡਿਪਟੀ ਕਮਿਸ਼ਨਰ ਵੱਲੋਂ ਸ਼ਰਾਬ ਸਬੰਧੀ ਗੁਰਦੁਆਰਾ ਸਾਹਿਬਾਨ ਤੋਂ ਅਨਾਊਂਸਮੈਂਟ ਕਰਵਾਉਣ ਦੇ ਜਾਰੀ ਕੀਤੇ ਗਏ ਹੁਕਮਾਂ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ ਗਈ ਹੈ। ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਜਾਰੀ ਇਕ ਬਿਆਨ ਵਿਚ ਕਿਹਾ ਕਿ ਪਾਵਨ ਅਸਥਾਨ ਗੁਰਦੁਆਰਾ ਸਾਹਿਬਾਨ ਸੰਗਤਾਂ ਲਈ ਮੁਕੱਦਸ ਅਸਥਾਨ ਹਨ ਅਤੇ ਹੈਰਾਨੀ ਦੀ ਗੱਲ ਹੈ ਕਿ ਸ੍ਰੀ ਮੁਕਤਸਰ ਸਾਹਿਬ ਦੇ ਡੀ.ਸੀ. ਵੱਲੋਂ ਵਿਵਰਜਤ ਨਸ਼ਿਆਂ ਬਾਰੇ ਗੁਰਦੁਆਰਾ ਸਾਹਿਬਾਨ ਤੋਂ ਅਨਾਊਂਸਮੈਂਟ ਕਰਵਾਉਣ ਦੇ ਆਦੇਸ਼ ਜਾਰੀ ਕੀਤੇ ਗਏ ਹਨ। ਉਨ੍ਹਾਂ ਆਖਿਆ ਕਿ ਸਿੱਖ ਧਰਮ ਦਾ ਫਲਸਫਾ ਨਸ਼ਿਆਂ ਦੇ ਬਿਲਕੁਲ ਵਿਰੁੱਧ ਹੈ ਅਤੇ ਸਿੱਖ ਮਰਯਾਦਾ ਅਨੁਸਾਰ ਨਸ਼ਿਆਂ ਦਾ ਸੇਵਨ ਕਰਨ ਦੀ ਮਨਾਹੀ ਹੈ। ਸਿੱਖ ਦੀ ਜੀਵਨ ਜਾਂਚ ਅੰਮ੍ਰਿਤਮਈ ਹੈ। ਡਿਪਟੀ ਕਮਿਸ਼ਨਰ ਦੇ ਹੁਕਮਾਂ ਕਾਰਨ ਸਿੱਖ ਸੰਗਤਾਂ ਨੂੰ ਭਾਰੀ ਮਾਨਸਿਕ ਠੇਸ ਵੱਜੀ ਹੈ, ਲਿਹਾਜਾ ਡੀ.ਸੀ. ਦੀ ਜਵਾਬ ਤਲਬੀ ਹੋਣੀ ਚਾਹੀਦੀ ਹੈ।

ਉਨ੍ਹਾਂ ਕਿਹਾ ਕਿ ਇਸ ਤੋਂ ਵੱਧ ਤਰਾਸਦੀ ਕੀ ਹੋ ਸਕਦੀ ਹੈ ਕਿ ਗੁਰੂਆਂ ਦੀ ਧਰਤੀ ਪੰਜਾਬ ਅੰਦਰ ਜ਼ਿਲ੍ਹਿਆਂ ਦੇ ਮੁਖੀ ਸਿੱਖ ਫਸਲਫੇ ਤੋਂ ਕੋਰੇ ਲਗਾਏ ਗਏ ਹਨ। ਚਾਹੀਦਾ ਤਾਂ ਇਹ ਹੈ ਕਿ ਸੂਬੇ ਅੰਦਰ ਲੱਗਣ ਵਾਲਾ ਹਰ ਡਿਪਟੀ ਕਮਿਸ਼ਨਰ ਪੰਜਾਬ ਦੀ ਰਵਾਇਤਾਂ, ਮਾਨਤਾਵਾਂ, ਧਾਰਮਿਕ ਅਕੀਦਿਆਂ ਅਤੇ ਇਥੋਂ ਦੇ ਇਤਿਹਾਸਕ ਤੇ ਭੂਗੋਲਿਕ ਸੁਭਾਅ ਨੂੰ ਜਾਨਣ ਵਾਲਾ ਹੋਵੇ। ਉਨ੍ਹਾਂ ਆਖਿਆ ਸ੍ਰੀ ਮੁਕਤਸਰ ਸਾਹਿਬ ਸ਼ਹੀਦਾਂ ਦੀ ਪਵਿੱਤਰ ਧਰਤੀ ਹੈ, ਜਿਸ ਦੇ ਡੀ.ਸੀ. ਵੱਲੋਂ ਕੀਤੀ ਗਈ ਕਾਰਵਾਈ ਇਸ ਦੇ ਇਤਿਹਾਸ ਨੂੰ ਸੱਟ ਮਾਰਨ ਵਾਲੀ ਹੈ। ੭ ਮਈ

# ਔਰੰਗਾਬਾਦ ਰੇਲ ਹਾਦਸੇ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਦੁੱਖ ਪ੍ਰਗਟ

ਅੰਮ੍ਰਿਤਸਰ- ਔਰੰਗਾਬਾਦ ਰੇਲ ਹਾਦਸੇ 'ਤੇ ਸ਼੍ਰੋਮਣੀ ਕਮੇਟੀ ਪ੍ਰਬੰਧਕ ਕਮੇਟੀ ਵੱਲੋਂ ਦੁੱਖ ਦਾ ਪ੍ਰਗਟਾਵਾ ਕੀਤਾ ਗਿਆ ਹੈ। ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਕਿਹਾ ਕਿ ਇਹ ਹਾਦਸਾ ਦੁੱਖਮਈ ਹੈ। ਉਨ੍ਹਾਂ ਕਿਹਾ ਕਿ ਹਾਦਸੇ ਦੌਰਾਨ ਮਾਰੇ ਗਏ ਪ੍ਰਵਾਸੀ ਲੋਕਾਂ ਦੇ ਪਰਿਵਾਰਾਂ ਨਾਲ ਸ਼੍ਰੋਮਣੀ ਕਮੇਟੀ ਨੂੰ ਹਮਦਰਦੀ ਹੈ। ਕੋਰੋਨਾਵਾਇਰਸ ਮਹਾਂਮਹਾਰੀ ਦੌਰਾਨ ਆਪਣੇ ਸੂਬਿਆਂ ਨੂੰ ਜਾ ਰਹੇ ਪ੍ਰਵਾਸੀ ਮਜਦੂਰਾਂ ਨਾਲ ਵਾਪਰੇ ਇਸ ਹਾਦਸੇ ਕਾਰਨ ਉਨ੍ਹਾਂ ਦੇ ਪਰਿਵਾਰਾਂ 'ਤੇ ਦੁਖਾਂ ਦਾ ਪਹਾੜ ਡਿੱਗਾ ਹੈ। ਉਨ੍ਹਾਂ ਕਿਹਾ ਕਿ ਸਰਕਾਰ ਨੂੰ ਇਸ ਹਾਦਸੇ ਦੌਰਾਨ ਮਾਰੇ ਗਏ ਲੋਕਾਂ ਦੇ ਪਰਿਵਾਰਾਂ ਅਤੇ ਜ਼ਖ਼ਮੀਆਂ ਦੀ ਮੱਦਦ ਕਰਨੀ ਚਾਹੀਦੀ ਹੈ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਵੱਲੋਂ ਵਿਸ਼ਾਖਾਪਟਨਮ ਦੇ ਰਸਾਇਣਕ ਕਾਰਖਾਨੇ ਵਿਚ ਗੈਸ ਲੀਕ ਹੋਣ ਕਾਰਨ ਵਾਪਰੇ ਹਾਦਸੇ 'ਤੇ ਵੀ ਦੁੱਖ ਪ੍ਰਗਟਾਇਆ ਗਿਆ ਹੈ। ੮ ਮਈ

# ਉੱਤਰ ਪ੍ਰਦੇਸ਼ 'ਚ ਤਾਲਾਬੰਦੀ ਕਾਰਨ ਫਸੇ ਟਰੱਕ ਡਰਾਈਵਰਾਂ ਲਈ ਸ਼੍ਰੋਮਣੀ ਕਮੇਟੀ ਨੇ ਕੀਤਾ ਲੰਗਰ ਦਾ ਪ੍ਰਬੰਧ

ਅੰਮ੍ਰਿਤਸਰ- ਉੱਤਰ ਪ੍ਰਦੇਸ਼ ਅੰਦਰ ਕੋਰੋਨਾ ਮਹਾਂਮਾਰੀ ਦੌਰਾਨ ਕਰਫਿਊ ਕਾਰਨ ਰੁਕੇ ਟਰੱਕ ਡਰਾਈਵਰਾਂ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੱਗੇ ਆਈ ਹੈ। ਯੂ. ਪੀ. ਵਿਚ ਭਗਤ ਕਬੀਰ ਜੀ ਨਾਲ ਸਬੰਧਤ ਗੁਰਦੁਆਰਾ ਸਾਹਿਬ ਮਗਹਰ ਗੋਰਖਪੁਰ ਵਿਖੇ ਠਹਿਰੇ ਟਰੱਕ ਡਰਾਈਵਰਾਂ ਲਈ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਕਮੇਟੀ ਅਧੀਨ ਕਾਰਜਸ਼ੀਲ ਸਿੱਖ ਮਿਸ਼ਨ ਹਾਪੁੜ ਵੱਲੋਂ ਮੱਦਦ ਦੀ ਪਹਿਲਕਦਮੀਂ ਕੀਤੀ ਗਈ ਹੈ। ਇਥੇ ਡਰਾਈਵਰਾਂ ਅਤੇ ਸੰਗਤਾਂ ਲਈ ਸ਼੍ਰੋਮਣੀ ਕਮੇਟੀ ਵੱਲੋਂ ਲੰਗਰ ਸੇਵਾਵਾਂ ਜਾਰੀ ਹਨ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਨਿਰਦੇਸ਼ਾਂ ਅਨੁਸਾਰ ਯੂ.ਪੀ. ਅੰਦਰ ਸਿੱਖ ਮਿਸ਼ਨ ਵੱਲੋਂ ਸੇਵਾਦਾਰਾਂ ਦੀਆਂ ਡਿਊਟੀਆਂ ਲਗਾਈਆਂ ਗਈਆਂ ਹਨ, ਜੋ ਲੰਗਰ ਲਈ ਕਾਰਜਸ਼ੀਲ ਹਨ। ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਮਨਜੀਤ ਸਿੰਘ ਬਾਠ ਨੇ ਦੱਸਿਆ ਕਿ ਮਗਹਰ ਵਿਖੇ ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਬੀਬੀ ਪਰਮਜੀਤ ਕੌਰ ਦੇ ਸਹਿਯੋਗ ਨਾਲ ਸ਼੍ਰੋਮਣੀ ਕਮੇਟੀ ਵੱਲੋਂ ਲੰਗਰ ਅਤੇ ਹੋਰ ਲੋੜੀਂਦੀਆਂ ਸੇਵਾਵਾਂ ਚਲਾਈਆਂ ਜਾ ਰਹੀਆਂ ਹਨ।

ਉਨ੍ਹਾਂ ਦੱਸਿਆ ਕਿ ਯੂ.ਪੀ. ਸਿੱਖ ਮਿਸ਼ਨ ਦੇ ਇੰਚਾਰਜ ਭਾਈ ਬ੍ਰਿਜ਼ਪਾਲ ਸਿੰਘ ਦੀ ਦੇਖ-ਰੇਖ 'ਚ ਸੇਵਾਦਾਰ ਡਿਊਟੀਆਂ ਨਿਭਾਅ ਰਹੇ ਹਨ। ਲੰਗਰ ਵਰਤਾਉਣ ਸਮੇਂ ਆਪਸੀ ਦੂਰੀ ਦਾ ਵੀ ਖ਼ਾਸ ਖਿਆਲ ਰੱਖਿਆ ਜਾ ਰਿਹਾ ਹੈ। ਉਨ੍ਹਾਂ ਆਖਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਸਿੱਖ ਮਿਸ਼ਨ ਦੇ ਯੂ.ਪੀ. ਹਾਪੁੜ ਦੇ ਕਰਮਚਾਰੀਆਂ ਨੂੰ ਪ੍ਰਸ਼ਾਸਨ ਦੀਆਂ ਹਿਦਾਇਤਾਂ ਅਤੇ ਸਿਹਤ ਵਿਭਾਗ ਦੇ ਨਿਰਦੇਸ਼ਾਂ ਦਾ ਪਾਲਣ ਕਰਦਿਆਂ ਸੇਵਾਵਾਂ ਨਿਭਾਉਣ ਲਈ ਆਖਿਆ ਗਿਆ ਹੈ। ੯ ਮਈ

# ਸ਼੍ਰੋਮਣੀ ਕਮੇਟੀ ਦੇ ਪਬਲੀਕੇਸ਼ਨ ਵਿਭਾਗ ਵੱਲੋਂ ਮਾਨਵਤਾ ਦੀ ਚੜ੍ਹਦੀ ਕਲਾ ਲਈ ਸਹਿਜ ਪਾਠ ਸਾਹਿਬ ਦੇ ਭੋਗ ਪਾਏ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਬਲੀਕੇਸ਼ਨ ਵਿਭਾਗ ਵੱਲੋਂ ਬੀਤੇ ਦਿਨਾਂ ਤੋਂ ਆਰੰਭ ਕੀਤੇ ਗਏ ਸਹਿਜ ਪਾਠ ਸਾਹਿਬ ਦੀ ਸੰਪੂਰਨਤਾ 'ਤੇ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਭੋਗ ਪਾਇਆ ਗਿਆ।

ਇਸ ਮੌਕੇ ਗੁਰਬਾਣੀ ਕੀਰਤਨ ਮਗਰੋਂ ਸਮੁੱਚੀ ਮਨੁੱਖਤਾ ਦੀ ਚੜ੍ਹਦੀ ਕਲਾ ਲਈ ਅਰਦਾਸ ਕੀਤੀ ਗਈ। ਸਹਿਜ ਪਾਠ ਸਾਹਿਬ ਦੇ ਭੋਗ ਸਮੇਂ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਮੀਤ ਸਕੱਤਰ ਸ. ਗੁਰਬਚਨ ਸਿੰਘ ਲੇਹਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਗੁਰਪ੍ਰੀਤ ਸਿੰਘ ਸਮੇਤ ਪਬਲੀਕੇਸ਼ਨ ਵਿਭਾਗ ਦਾ ਸਟਾਫ ਹਾਜ਼ਰ ਸੀ।

ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਦੱਸਿਆ ਕਿ ਕੋਰੋਨਾ ਵਾਇਰਸ ਦੇ ਚੱਲਦਿਆਂ ਸ਼੍ਰੋਮਣੀ ਕਮੇਟੀ ਦੇ ਪਬਲੀਕੇਸ਼ਨ ਵਿਭਾਗ ਦੇ ਸਮੂਹ ਮੁਲਾਜ਼ਮਾਂ ਨੇ ਮਨੁੱਖਤਾ ਦੀ ਸਲਾਮਤੀ ਲਈ ਖੁਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੁਕੰਮਲ ਸਹਿਜ ਪਾਠ ਕੀਤਾ ਹੈ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਦੀ ਪਾਵਨ ਗੁਰਬਾਣੀ ਦਾ ਪਾਠ ਅਤੇ ਅਰਦਾਸ ਮਨੁੱਖਤਾ ਲਈ ਧਰਵਾਸ ਹੈ, ਜਿਸ ਨਾਲ ਸੰਕਟ ਵਿੱਚੋਂ ਉਭਰਨ ਦੀ ਸ਼ਕਤੀ ਮਿਲਦੀ ਹੈ। ੧੩ ਮਈ

# ਐਕਸਪ੍ਰੈਸ ਮਾਰਗ 'ਚ ਸ੍ਰੀ ਅੰਮ੍ਰਿਤਸਰ ਨੂੰ ਮੁੜ ਸ਼ਾਮਲ ਕਰਨ ਦਾ ਭਾਈ ਲੌਂਗੋਵਾਲ ਵੱਲੋਂ ਸਵਾਗਤ

ਅੰਮ੍ਰਿਤਸਰ- ਦਿੱਲੀ-ਕੱਟੜਾ ਐਕਸਪ੍ਰੈੱਸ ਮਾਰਗ ਵਿਚ ਗੁਰੂ ਨਗਰੀ ਸ੍ਰੀ ਅੰਮ੍ਰਿਤਸਰ ਸਮੇਤ ਪੰਜਾਬ ਦੇ ਪੰਜ ਇਤਿਹਾਸਕ ਅਸਥਾਨਾਂ ਨੂੰ ਸ਼ਾਮਲ ਕਰਨ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਵਾਗਤ ਕੀਤਾ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਇਸ ਮਾਰਗ ਵਿਚ ਸੁਲਤਾਨਪੁਰ ਲੋਧੀ, ਸ੍ਰੀ ਗੋਇੰਦਵਾਲ ਸਾਹਿਬ, ਸ੍ਰੀ ਤਰਨਤਾਰਨ, ਸ੍ਰੀ ਖਡੂਰ ਸਾਹਿਬ ਅਤੇ ਸ੍ਰੀ ਅੰਮ੍ਰਿਤਸਰ ਨੂੰ ਜੋੜਨ ਦੀ ਮਨਜ਼ੂਰੀ ਸਿੱਖ ਜਗਤ ਲਈ ਖੁਸ਼ੀ ਦੀ ਖਬਰ ਹੈ। ਉਨ੍ਹਾਂ ਦੇਸ਼ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ, ਕੇਂਦਰੀ ਮੰਤਰੀ ਸ੍ਰੀ ਨਿਤਿਨ ਗਡਕਰੀ ਸਮੇਤ ਇਸ ਕਾਰਜ ਵਿਚ ਯੋਗਦਾਨ ਪਾਉਣ ਵਾਲੀਆਂ ਸਾਰੀਆਂ ਸ਼ਖਸੀਅਤਾਂ ਦਾ ਧੰਨਵਾਦ ਕੀਤਾ। ਜ਼ਿਕਰਯੋਗ ਹੈ ਕਿ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਲੰਘੀ ਇਕੱਤਰਤਾ ਵਿਚ ਇਕ ਮਤਾ ਪਾਸ ਕੇਂਦਰ ਸਰਕਾਰ ਨੂੰ ਭੇਜਿਆ ਸੀ, ਜਿਸ ਵਿਚ ਮੰਗ ਕੀਤੀ ਗਈ ਸੀ ਕਿ ਐਕਸਪ੍ਰੈੱਸ ਮਾਰਗ ਵਿਚ ਸ੍ਰੀ ਅੰਮ੍ਰਿਸਤਰ ਨੂੰ ਸ਼ਾਮਲ ਕੀਤਾ ਜਾਵੇ। ਸ਼੍ਰੋਮਣੀ ਕਮੇਟੀ ਨੇ ਇਸ ਮਤੇ ਰਾਹੀਂ ਕਿਹਾ ਸੀ ਕਿ ਸ੍ਰੀ ਅੰਮ੍ਰਿਤਸਰ ਦੀ ਵੱਡੀ ਇਤਿਹਾਸਕ ਮਹੱਤਤਾ ਹੈ ਅਤੇ ਇਥੇ ਸਥਿਤ ਅਧਿਆਤਮਿਕ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਦੇਸ਼ ਦੁਨੀਆਂ ਤੋਂ ਸੰਗਤਾਂ ਪੁੱਜਦੀਆਂ ਹਨ। ਇਸ ਲਈ ਐਕਸਪ੍ਰੈੱਸ ਮਾਰਗ ਵਿੱਚੋਂ ਸ੍ਰੀ ਅੰਮ੍ਰਿਸਤਰ ਨੂੰ ਮਨਫੀ ਕਰਨਾ ਜਾਇਜ਼ ਨਹੀਂ। ਹੁਣ ਕੇਂਦਰੀ ਮੰਤਰੀ ਵੱਲੋਂ ਇਸ ਨੂੰ ਮਨਜ਼ੂਰੀ ਦੇ ਦੇਣ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਫੈਸਲੇ ਦਾ ਸਵਾਗਤ ਕੀਤਾ ਗਿਆ ਹੈ। ੨ ਜੂਨ

# ਭਾਈ ਵਰਿਆਮ ਸਿੰਘ ਨਮਿੱਤ ਹੋਇਆ ਅੰਤਿਮ ਅਰਦਾਸ ਸਮਾਗਮ

## ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਭੇਜੇ ਸ਼ੋਕ ਸੰਦੇਸ਼

ਅੰਮ੍ਰਿਤਸਰ- ੨੬ ਸਾਲ ਜੇਲ੍ਹ ਵਿਚ ਬੰਦੀ ਰਹੇ ਸਿੱਖ ਕੈਦੀ ਭਾਈ ਵਰਿਆਮ ਸਿੰਘ ਸਬੰਧੀ ਉੱਤਰ ਪ੍ਰਦੇਸ਼ ਦੇ ਪਿੰਡ ਬਰੀਬਾਰਾ ਵਿਖੇ ਹੋਏ ਅੰਤਿਮ ਅਰਦਾਸ ਸਮਾਗਮ ਮੌਕੇ ਉਨ੍ਹਾਂ ਦੇ ਸਪੁੱਤਰ ਸ. ਜਗਦੀਸ ਸਿੰਘ ਅਤੇ ਸ. ਜਸਵਿੰਦਰ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੁੱਜੇ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਕਰਨੈਲ ਸਿੰਘ ਪੰਜੋਲੀ ਨੇ ਗੁਰੂ ਬਖਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਦੱਸਣਯੋਗ ਹੈ ਕਿ ਭਾਈ ਵਰਿਆਮ ਸਿੰਘ ਬੀਤੇ ਦਿਨੀਂ ਅਕਾਲ ਚਲਾਣਾ ਕਰ ਗਏ ਸਨ। ਉਨ੍ਹਾਂ ਨਮਿਤ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਸ਼ੋਕ ਸੰਦੇਸ਼ ਵੀ ਭੇਜੇ ਗਏ। ਕੋਰੋਨਾ ਵਾਇਰਸ ਕਾਰਨ ਸੰਖੇਪ ਰੂਪ ਵਿਚ ਕੀਤੇ ਗਏ ਅੰਤਿਮ ਅਰਦਾਸ ਸਮਾਗਮ ਦੌਰਾਨ ਕੇਵਲ ਭਾਈ ਵਰਿਆਮ ਸਿੰਘ ਦੇ ਪਰਿਵਾਰਕ ਮੈਂਬਰ ਤੇ ਕੁਝ ਚੋਣਵੇਂ ਨਜ਼ਦੀਕੀ ਹੀ ਸ਼ਾਮਲ ਹੋਏ। ਆਪਣੇ ਸ਼ੋਕ ਸੰਦੇਸ਼ ਵਿਚ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਭਾਈ ਵਰਿਆਮ ਸਿੰਘ ਨੂੰ ਸਿੱਖ ਕੌਮ ਦਾ ਹੀਰਾ ਆਖਿਆ। ਉਨ੍ਹਾਂ ਕਿਹਾ ਕਿ ਸਿੱਖ ਸੰਘਰਸ਼ ਅੰਦਰ ਭਾਈ ਸਾਹਿਬ ਦਾ ਅਹਿਮ ਯੋਗਦਾਨ ਹੈ। ਉਨ੍ਹਾਂ ਜ਼ਿੰਦਗੀ ਦਾ ਲੰਮਾ ਸਮਾਂ ਜੇਲ੍ਹ ਵਿਚ ਬਤੀਤ ਕਰਦਿਆਂ ਸਿੱਖ ਸਿਧਾਂਤਾਂ 'ਤੇ ਪਹਿਰਾ ਦਿੱਤਾ। ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਪਣੇ ਸ਼ੋਕ

ਸੰਦੇਸ਼ ਵਿਚ ਭਾਈ ਵਰਿਆਮ ਸਿੰਘ ਨੂੰ ਕੌਮ ਪ੍ਰਸਤ ਆਖਿਆ। ਉਨ੍ਹਾਂ ਕਿਹਾ ਕਿ ਭਾਈ ਵਰਿਆਮ ਸਿੰਘ ਦਾ ਸਿੱਖ ਜਗਤ ਅੰਦਰ ਵੱਡਾ ਸਤਿਕਾਰ ਹੈ ਅਤੇ ਉਨ੍ਹਾਂ ਨੂੰ ਕੌਮ ਵੱਲੋਂ ਹਮੇਸ਼ਾਂ ਯਾਦ ਰੱਖਿਆ ਜਾਵੇਗਾ।

ਭਾਈ ਵਰਿਆਮ ਸਿੰਘ ਦੀ ਅੰਤਿਮ ਅਰਦਾਸ ਵਿਚ ਸ਼ਾਮਲ ਹੋਏ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਕਰਨੈਲ ਸਿੰਘ ਪੰਜੋਲੀ ਨੇ ਕਿਹਾ ਕਿ ਭਾਈ ਵਰਿਆਮ ਸਿੰਘ ਵਰਗੇ ਲੱਖਾਂ ਨੌਜਵਾਨਾਂ ਨੇ ਖ਼ਾਲਸਾ ਪੰਥ ਦੀ ਨਿਆਰੀ ਹੋਂਦ ਹਸਤੀ ਨੂੰ ਬਰਕਰਾਰ ਰੱਖਣ ਲਈ ਕੁਰਬਾਨੀਆਂ ਦਿੱਤੀਆਂ। ਕੌਮ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਵਿਚ ਹਮੇਸ਼ਾਂ ਇਕੱਠੇ ਰਹਿਣਾ ਚਾਹੀਦਾ ਹੈ। ਇਸ ਮੌਕੇ ਜਥੇਦਾਰ ਪੰਜੋਲੀ ਨੇ ਸ਼੍ਰੋਮਣੀ ਕਮੇਟੀ ਵੱਲੋਂ ਭਾਈ ਵਰਿਆਮ ਸਿੰਘ ਦੇ ਪਰਿਵਾਰ ਨੂੰ ੫੧੦੦੦-/ ਹਜ਼ਾਰ ਰੁਪਏ ਦੀ ਸਹਾਇਤਾ ਦਾ ਚੈੱਕ ਸੌਂਪਿਆ। ਇਸ ਮੌਕੇ ਹੋਰਨਾਂ ਤੋਂ ਇਲਾਵਾ ਦਮਦਮੀ ਟਕਸਾਲ ਦੇ ਮੁੱਖੀ ਬਾਬਾ ਹਰਨਾਮ ਸਿੰਘ ਖ਼ਾਲਸਾ ਨਿਹੰਗ ਸਿੰਘ ਜਥੇਬੰਦੀਆਂ ਵੱਲੋਂ ਬਾਬਾ ਬਲਬੀਰ ਸਿੰਘ ਮੁੱਖੀ ਬੁੱਢਾ ਦਲ, ਮਾਤਾ ਗੁਜਰੀ ਸਹਾਰਾ ਟਰੱਸਟ ਕਲਰਭੈਣੀ ਸਮੇਤ ਕਈ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਜਥੇਬੰਦੀਆਂ ਵੱਲੋਂ ਵੀ ਆਪਣੇ ਸ਼ੋਕ ਸਨੇਹੇ ਭੇਜੇ ਗਏ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸਿੱਖ ਮਿਸ਼ਨ ਹਾਪੜ ਦੇ ਇੰਚਾਰਜ ਸ. ਬ੍ਰਿਜਪਾਲ ਸਿੰਘ, ਸ. ਸੁਰਿੰਦਰ ਸਿੰਘ ਸਮਾਣਾ, ਸਿੱਖ ਸਕਾਲਰ ਸ. ਜਗਜੀਤ ਸਿੰਘ ਪੰਜੋਲੀ, ਸ. ਜਸਬੀਰ ਪਟਿਆਲਾ ਆਦਿ ਮੌਜੂਦ ਸਨ। ੨ ਜੂਨ

# ਕੋਰੋਨਾ ਦੌਰਾਨ ਸਿੱਖ ਡਾਕਟਰਾਂ ਨੂੰ ਪ੍ਰੇਰਿਤ ਕਰਨ ਵਾਲੇ ਡਾ. ਹਰਪਾਲ ਸਿੰਘ ਭਾਈ ਲੌਂਗੋਵਾਲ ਵੱਲੋਂ ਸਨਮਾਨਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕੋਰੋਨਾ ਦੌਰਾਨ ਸਿੱਖ ਡਾਕਟਰਾਂ ਨੂੰ ਸਿੱਖੀ ਸਰੂਪ ਵਿਚ ਰਹਿ ਕੇ ਮਨੁੱਖਤਾ ਦੀ ਸੇਵਾ ਨਿਭਾਉਣ ਲਈ ਪ੍ਰੇਰਿਤ ਕਰਨ ਵਾਲੇ ਗੁਰਸਿੱਖ ਡਾਕਟਰ ਹਰਪਾਲ ਸਿੰਘ ਨੂੰ ਸਨਮਾਨਿਤ ਕੀਤਾ। ਦੱਸਣਯੋਗ ਹੈ ਕਿ ਕੋਰੋਨਾ ਸਮੇਂ ਸਿੱਖ ਡਾਕਟਰਾਂ ਨੂੰ ਮਾਸਿਕ ਅਤੇ ਪੀ.ਪੀ.ਈ. ਕਿੱਟਾਂ ਸਮੇਂ ਆਉਂਦੀ ਮੁਸ਼ਕਲ ਕਾਰਨ ਫਰੰਟ ਲਾਈਨ 'ਤੇ ਡਿਊਟੀ ਨਿਭਾਉਣ ਤੋਂ ਪਿੱਛੇ ਹਟਣਾ ਪੈ ਰਿਹਾ ਸੀ। ਇਸ ਦੌਰਾਨ ਡਾਕਟਰ ਹਰਪਾਲ ਸਿੰਘ ਜੋ ਡੀ.ਐਮ.ਸੀ. ਹਸਪਤਾਲ ਵਿਖੇ ਆਰਥੋ ਦੇ ਪ੍ਰੋਫੈਸਰ ਹਨ, ਨੇ ਦਾੜ੍ਹੀ 'ਤੇ ਠਾਠਾ ਬੰਨ੍ਹ ਕੇ ਪੀ.ਪੀ.ਈ. ਕਿੱਟਾਂ ਪਹਿਨਣ ਸਬੰਧੀ ਸੋਸ਼ਲ ਮੀਡੀਆ 'ਤੇ ਜਾਣਕਾਰੀ ਨਸ਼ਰ ਕੀਤੀ ਸੀ। ਉਨ੍ਹਾਂ ਵੱਲੋਂ ਦੱਸਿਆ ਗਿਆ ਤਰੀਕਾ ਵੱਡੀ ਪੱਧਰ 'ਤੇ ਵਾਇਰਲ ਹੋਇਆ, ਜਿਸ ਨੂੰ ਅਪਣਾ ਕੇ ਦੁਨੀਆਂ ਭਰ ਦੇ ਸਿੱਖ ਡਾਕਟਰਾਂ ਨੇ ਕੋਰੋਨਾ ਸਮੇਂ ਮਨੁੱਖਤਾ ਦੀ ਸੇਵਾ ਨਿਭਾਈ।

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਡਾ. ਹਰਪਾਲ ਸਿੰਘ ਨੂੰ ਸਨਮਾਨਿਤ ਕਰਦਿਆਂ ਕਿਹਾ ਕਿ ਇਨ੍ਹਾਂ ਦਾ ਸਿੱਖੀ ਪਿਆਰ ਅਤੇ ਮਨੁੱਖਤਾ ਦੀ ਸੇਵਾ ਲਈ ਜਜ਼ਬਾ ਮਿਸਾਲੀ ਹੈ। ਇਨ੍ਹਾਂ ਦੀ ਪ੍ਰੇਰਣਾ ਨਾਲ ਪੂਰੀ ਦੁਨੀਆਂ ਅੰਦਰ ਸਿੱਖ ਡਾਕਟਰਾਂ ਨੇ ਕੋਰੋਨਾ ਸੰਕਟ ਦੌਰਾਨ ਸੇਵਾਵਾਂ ਨਿਭਾਅ ਕੇ ਸਿੱਖੀ ਦੀ ਸ਼ਾਨ ਨੂੰ ਹੋਰ ਬੁਲੰਦ ਕੀਤਾ ਹੈ।

ਇਸ ਮੌਕੇ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਸੁਖਵਰਸ਼ ਸਿੰਘ ਪੰਨੂ, ਭਾਈ ਅਜਾਇਬ ਸਿੰਘ ਅਭਿਆਸੀ, ਨਿੱਜੀ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਡਾ. ਗੁਰਮੇਲ ਸਿੰਘ ਕਲਸੀ ਗੁਰਦਾਸਪੁਰ, ਮੀਤ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਦਰਸ਼ਨ ਸਿੰਘ ਨਿੱਜੀ ਸਹਾਇਕ, ਸਿੱਖ ਮਿਸ਼ਨ ਜੰਮੂ ਦੇ ਇੰਚਾਰਜ ਭਾਈ ਹਰਭਿੰਦਰ ਸਿੰਘ ਆਦਿ ਮੌਜੂਦ ਸਨ। ੫ ਜੂਨ

# ਭਾਈ ਲੌਂਗੋਵਾਲ ਵੱਲੋਂ ਸ. ਗੁਰਦਾਸ ਸਿੰਘ ਬਾਦਲ ਦੇ ਚਲਾਣੇ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਸ. ਪ੍ਰਕਾਸ਼ ਸਿੰਘ ਬਾਦਲ ਦੇ ਭਰਾ ਅਤੇ ਪੰਜਾਬ ਦੇ ਵਿੱਤ ਮੰਤਰੀ ਸ. ਮਨਪ੍ਰੀਤ ਸਿੰਘ ਬਾਦਲ ਦੇ ਪਿਤਾ ਸਾਬਕਾ ਸੰਸਦ ਮੈਂਬਰ ਸ. ਗੁਰਦਾਸ ਸਿੰਘ ਬਾਦਲ ਦੇ ਅਕਾਲ ਚਲਾਣੇ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਸ. ਗੁਰਦਾਸ ਸਿੰਘ ਬਾਦਲ ਨੇ ਹਮੇਸ਼ਾ ਹੀ ਪੰਜਾਬ ਦੇ ਸਰੋਕਾਰਾਂ ਦੀ ਗੱਲ ਕੀਤੀ ਅਤੇ ਗਰੀਬਾਂ ਦੇ ਹਮਦਰਦ ਵਜੋਂ ਵਿਚਰੇ। ਉਨ੍ਹਾਂ ਦੇ ਸਮਾਜਿਕ ਖੇਤਰ ਵਿਚ ਯੋਗਦਾਨ ਨੂੰ ਭੁਲਾਇਆ ਨਹੀਂ ਜਾ ਸਕਦਾ। ਸ. ਗੁਰਦਾਸ ਸਿੰਘ ਬਾਦਲ ਦੇ ਚਲਾਣੇ ਨਾਲ ਬਾਦਲ ਪਰਿਵਾਰ ਨੂੰ ਵੱਡਾ ਘਾਟਾ ਪਿਆ ਹੈ, ਜਿਸ ਦੀ ਪੂਰਤੀ ਨਹੀਂ ਹੋ ਸਕਦੀ। ਭਾਈ ਲੌਂਗੋਵਾਲ ਨੇ ਸ. ਪ੍ਰਕਾਸ਼ ਸਿੰਘ ਬਾਦਲ, ਸ. ਮਨਪ੍ਰੀਤ ਸਿੰਘ ਬਾਦਲ ਤੇ ਸ. ਸੁਖਬੀਰ ਸਿੰਘ ਬਾਦਲ ਨਾਲ ਹਮਦਰਦੀ ਪ੍ਰਗਟਾਉਂਦਿਆਂ ਅਕਾਲ ਪੁਰਖ ਦੇ ਚਰਨਾਂ ਵਿਚ ਵਿਛੜੀ ਰੂਹ ਦੀ ਸ਼ਾਂਤੀ ਲਈ ਅਰਦਾਸ ਕੀਤੀ।

੧੫ ਮਈ

# ਸ਼੍ਰੋਮਣੀ ਕਮੇਟੀ ਨੇ ਮਨਾਇਆ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਗੱਦੀ ਦਿਵਸ

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਬਾਬਾ ਅਟੱਲ ਰਾਇ ਸਾਹਿਬ ਵਿਖੇ ਸਜਾਏ ਜਲੌ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਤਾਗੱਦੀ ਦਿਵਸ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ। ਇਸ ਸਬੰਧ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਭਾਈ ਕੁਲਵਿੰਦਰ ਸਿੰਘ ਨੇ ਅਰਦਾਸ ਕੀਤੀ। ਸਮਾਗਮ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਐਡੀਸ਼ਨਲ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਹੈੱਡ ਗ੍ਰੰਥੀ ਭਾਈ ਮਲਕੀਤ ਸਿੰਘ, ਭਾਈ ਗੁਰਮੁੱਖ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਮੁੱਖ ਸਕੱਤਰ ਡਾ. ਰੂਪ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਮੁਖਤਾਰ ਸਿੰਘ ਤੇ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਮੌਜੂਦ ਸਨ। ਗੁਰਗੱਦੀ ਦਿਵਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਵਿਖੇ ਜਲੌ ਵੀ ਸਜਾਏ ਗਏ।

ਇਸੇ ਦੌਰਾਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰਤਾਗੱਦੀ ਦਿਵਸ ਦੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ ਵਧਾਈ ਦਿੱਤੀ ਹੈ। ਇਸ ਸਬੰਧ ਵਿਚ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਕਿਹਾ ਕਿ ਛੇਵੇਂ ਪਾਤਸ਼ਾਹ ਜੀ ਨੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ

*(ਬਾਕੀ ਪੰਨਾ ੪੩ 'ਤੇ)*

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰਗੱਦੀ ਦਿਵਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਜਾਏ ਜਲੌ ਦਾ ਦ੍ਰਿਸ਼। (15 ਮਈ)

ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੀ ਪ੍ਰਧਾਨਗੀ ਕਰਦੇ ਹੋਏ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਹਾਜ਼ਰ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰ ਤੇ ਅਧਿਕਾਰੀ। (18 ਮਈ)

ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਸਾਕੇ ਦੇ ਸ਼ਹੀਦਾਂ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲਿਆਂ ਨੂੰ ਸਨਮਾਨਿਤ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਮੁੱਖ ਗ੍ਰੰਥੀ, ਜਥੇਦਾਰ ਗਿਆਨੀ ਰਘਬੀਰ ਸਿੰਘ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਮੁੱਖ ਸਕੱਤਰ ਡਾ. ਰੂਪ ਸਿੰਘ ਅਤੇ ਹੋਰ। (22 ਮਈ)

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਧਰਮ ਪਤਨੀ ਬੀਬੀ ਅਮਰਪਾਲ ਕੌਰ ਨਮਿਤ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਸ਼ਰਧਾਂਜਲੀ ਸਮਾਗਮ 'ਚ ਸ਼ਾਮਲ ਸੀਨੀ:ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਬਾਬਾ ਕਸ਼ਮੀਰ ਸਿੰਘ ਭੂਰੀਵਾਲੇ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਭਾਈ ਮਨਜੀਤ ਸਿੰਘ, ਸ. ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਭਿੱਟੇਵਡ, ਸ. ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਅਜਾਇਬ ਸਿੰਘ ਅਭਿਆਸੀ, ਡਾ. ਰੂਪ ਸਿੰਘ, ਸ. ਮਨਜੀਤ ਸਿੰਘ, ਸ. ਸੁਖਦੇਵ ਸਿੰਘ ਭੂਰਾ ਕੋਹਨਾ, ਸ. ਪ੍ਰਤਾਪ ਸਿੰਘ ਤੇ ਹੋਰ ਅਧਿਕਾਰੀ। (12 ਮਈ)

ਜੂਨ 1984 ਦੇ ਘੱਲੂਘਾਰੇ ਦੇ ਸ਼ਹੀਦਾਂ ਦੀ ਯਾਦ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ਼ਹੀਦੀ ਸਮਾਗਮ ਦੌਰਾਨ ਅਰਦਾਸ ਕਰਦੇ ਹੋਏ ਭਾਈ ਸੁਲਤਾਨ ਸਿੰਘ। ਅਰਦਾਸ 'ਚ ਸ਼ਾਮਲ ਸਿੰਘ ਸਾਹਿਬਾਨ, ਸ਼੍ਰੋਮਣੀ ਕਮੇਟੀ ਪ੍ਰਧਾਨ ਅਤੇ ਵੱਖ-ਵੱਖ ਪੰਥਕ ਸ਼ਖ਼ਸੀਅਤਾਂ। (6 ਜੂਨ)

ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਕਰਵਾਏ ਗਏ ਸ਼ਹੀਦੀ ਸਮਾਗਮ ਮੌਕੇ ਭਾਈ ਈਸ਼ਰ ਸਿੰਘ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਬੀਬੀ ਹਰਮੀਤ ਕੌਰ, ਬੀਬੀ ਸਤਵੰਤ ਕੌਰ, ਭਾਈ ਭੁਪਿੰਦਰ ਸਿੰਘ ਭਲਵਾਨ, ਭਾਈ ਬੇਅੰਤ ਸਿੰਘ ਅਤੇ ਹੋਰਾਂ ਨੂੰ ਸਨਮਾਨਿਤ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਮੁੱਖ ਗ੍ਰੰਥੀ, ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਗਿਆਨੀ ਰਘਬੀਰ ਸਿੰਘ, ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਭਾਈ ਰਜਿੰਦਰ ਸਿੰਘ ਮਹਿਤਾ ਅਤੇ ਹੋਰ। (6 ਜੂਨ)

ਕੋਰੋਨਾ ਕਾਰਨ ਲੰਮੇ ਸਮੇਂ ਬਾਅਦ ਗੁਰਦੁਆਰਾ ਸਾਹਿਬਾਨ ਅੰਦਰ ਸੰਗਤ ਦੀ ਆਮਦ ਸਮੇਂ ਪ੍ਰਬੰਧਾਂ ਸਬੰਧੀ ਅਧਿਕਾਰੀਆਂ ਨਾਲ ਇਕੱਤਰਤਾ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ। ਇਕੱਤਰਤਾ ਵਿਚ ਸ਼ਾਮਲ ਭਾਈ ਰਜਿੰਦਰ ਸਿੰਘ ਮਹਿਤਾ, ਸ. ਹਰਜਿੰਦਰ ਸਿੰਘ ਧਾਮੀ, ਡਾ. ਰੂਪ ਸਿੰਘ, ਸ. ਮਨਜੀਤ ਸਿੰਘ, ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾ ਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਮੁਖਤਾਰ ਸਿੰਘ, ਸ. ਸਕੱਤਰ ਸਿੰਘ, ਸ. ਗੁਰਿੰਦਰ ਸਿੰਘ ਮਥਰੇਵਾਲ ਤੇ ਸ. ਦਰਸ਼ਨ ਸਿੰਘ। (6 ਜੂਨ)

ਓਲੰਪਿਕ 'ਚ ਪੁੱਜਣ ਵਾਲੀ ਸਿਮਰਜੀਤ ਕੌਰ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੋ ਲੱਖ ਦਾ ਚੈੱਕ ਭੇਂਟ ਕਰਨ ਸਮੇਂ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ ਤੇ ਹੋਰ। (30 ਮਈ)

ਲੋਕ ਸਭਾ ਹਲਕਾ ਫਿਰੋਜ਼ਪੁਰ ਦੀ ਸੰਗਤ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ 5000 ਕੁਇੰਟਲ ਦੇ ਕਰੀਬ ਇਕੱਤਰ ਕੀਤੀ ਕਣਕ ਰਵਾਨਾ ਕਰਦੇ ਹੋਏ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਤੇ ਐਮ.ਪੀ. ਸ. ਸੁਖਬੀਰ ਸਿੰਘ ਬਾਦਲ ਤੇ ਹੋਰ।

ਹਲਕਾ ਮਜੀਠਾ ਦੀਆਂ ਸੰਗਤਾਂ ਵੱਲੋਂ ਕਣਕ ਲੈ ਕੇ ਪੁੱਜੇ ਸ. ਬਿਕਰਮ ਸਿੰਘ ਮਜੀਠੀਆ ਨਾਲ ਸ. ਸੁਰਜੀਤ ਸਿੰਘ ਭਿੱਟੇਵਡ, ਸ. ਭਗਵੰਤ ਸਿੰਘ ਸਿਆਲਕਾ, ਸ. ਅਮਰਜੀਤ ਸਿੰਘ ਬੰਡਾਲਾ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ। (29 ਮਈ)

ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਕਣਕ ਭੇਟ ਕਰਨ ਪੁੱਜੇ ਬਾਬਾ ਅਵਤਾਰ ਸਿੰਘ ਘਰਿਆਲਾ ਤੇ ਸੰਗਤਾਂ ਨੂੰ ਸਨਮਾਨਿਤ ਕਰਦੇ ਹੋਏ ਭਾਈ ਰਜਿੰਦਰ ਸਿੰਘ ਮਹਿਤਾ, ਡਾ. ਰੂਪ ਸਿੰਘ, ਸ. ਮਨਜੀਤ ਸਿੰਘ ਬਾਠ, ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਸਕੱਤਰ ਸਿੰਘ, ਸ. ਮੁਖਤਾਰ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ, ਸ. ਸੁਖਬੀਰ ਸਿੰਘ ਤੇ ਹੋਰ। (16 ਮਈ)

ਹਲਕਾ ਕਾਦੀਆਂ ਤੋਂ ਲੰਗਰ ਲਈ ਰਸਦਾਂ ਲੈ ਕੇ ਪੁੱਜੀਅ ਸੰਗਤਾਂ ਨੂੰ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ।
ਨਾਲ ਹਨ ਬਾਬਾ ਚਰਨਜੀਤ ਸਿੰਘ ਜੱਸੋਵਾਲ ਮੈਂਬਰ, ਨਿੱਜੀ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ ਅਤੇ ਹੋਰ। (19 ਮਈ)

ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਸੰਗਤਾਂ ਵੱਲੋਂ ਭੇਟ ਕੀਤੀ 1500 ਕੁਇੰਟਲ ਕਣਕ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਰਵਾਨਾ ਕਰਨ ਸਮੇਂ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸੀਨੀ: ਅਕਾਲੀ ਆਗੂ ਸ. ਬਲਵਿੰਦਰ ਸਿੰਘ ਭੂੰਦੜ, ਸ. ਸਿਕੰਦਰ ਸਿੰਘ ਮਲੂਕਾ, ਸ. ਜਗਸੀਰ ਸਿੰਘ ਮਾਂਗੇਆਣਾ, ਸ. ਮੋਹਣ ਸਿੰਘ ਬੰਗੀ ਅਤੇ ਹੋਰ। (20 ਮਈ)

ਗੁਰਦੁਆਰਾ ਬਾਬਾ ਮੱਖਣ ਸ਼ਾਹ ਲੁਬਾਣਾ ਸਿੱਖ ਸੈਂਟਰ ਨਿਊਯਾਰਕ ਵੱਲੋਂ ਕਣਕ ਲੈ ਕੇ ਪੁੱਜੀਆਂ ਸੰਗਤਾਂ ਨੂੰ ਸਨਮਾਨਿਤ ਕਰਦੇ ਹੋਏ ਭਾਈ ਗੋਬਿੰਦ ਸਿੰਘ ਲੌਂਗੋਵਾਲ।
ਨਾਲ ਹਨ ਸ. ਪਰਮਜੀਤ ਸਿੰਘ ਸਰੋਆ ਤੇ ਮੈਨੇਜਰ ਸ. ਮੁਖਤਾਰ ਸਿੰਘ। (6 ਜੂਨ)

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਸੰਗਤਾਂ ਵੱਲੋਂ ਕੀਤੀ ਗਈ ਕਣਕ ਤੇ ਮਾਇਆ ਦੀ ਸੇਵਾ

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਸੰਗਤਾਂ ਵੱਲੋਂ ਕੀਤੀ ਗਈ ਕਣਕ ਤੇ ਮਾਇਆ ਦੀ ਸੇਵਾ

(ਪੰਨਾ ੩੪ ਦਾ ਬਾਕੀ)

ਮਗਰੋਂ ਸਿੱਖ ਕੌਮ ਦੀ ਵਿਲੱਖਣ ਹੋਂਦ ਹਸਤੀ ਤੇ ਪਹਿਚਾਣ ਲਈ ਸੁਤੰਤਰ ਸਿੱਖ ਸੋਚ ਦੀ ਪ੍ਰਤੀਨਿਧਤਾ ਕਰਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਕੀਤੀ। ਗੁਰੂ ਸਾਹਿਬ ਨੇ ਜਬਰ ਜ਼ੁਲਮ ਵਿਰੁੱਧ ਚਾਰ ਜੰਗਾਂ ਲੜੀਆਂ ਅਤੇ ਹੱਕ ਸੱਚ ਲਈ ਲੜਨ ਦਾ ਮਨੁੱਖਤਾ ਅੰਦਰ ਜਜ਼ਬਾ ਭਰਿਆ। ਉਨ੍ਹਾਂ ਕਿਹਾ ਕਿ ਸਾਨੂੰ ਗੁਰੂ ਸਾਹਿਬ ਦੇ ਪਾਏ ਹੋਏ ਪੂਰਨਿਆਂ 'ਤੇ ਚੱਲਣਾ ਚਾਹੀਦਾ ਹੈ। ਉਨ੍ਹਾਂ ਇਹ ਵੀ ਕਿਹਾ ਕਿ ਬੇਸ਼ੱਕ ਅੱਜ ਕੋਰੋਨਾ ਕਾਰਨ ਸੰਗਤਾਂ ਦੀ ਆਮਦ ਗੁਰੂ ਘਰਾਂ ਅੰਦਰ ਨਹੀਂ ਹੈ, ਪਰੰਤੂ ਹਰ ਦਿਹਾੜਾ ਪ੍ਰੰਪਰਾ ਅਨੁਸਾਰ ਸੰਕੇਤਕ ਰੂਪ ਵਿਚ ਮਨਾਇਆ ਜਾ ਰਿਹਾ ਹੈ। ੧੫ ਮਈ

# ਉੜੀਸਾ ਸਥਿਤ ਇਤਿਹਾਸਕ ਮੰਗੂ ਮੱਠ ਸਬੰਧੀ ਵੀਡੀਓ ਕਾਨਫਰੰਸ ਰਾਹੀਂ ਹੋਈ ਸਬ-ਕਮੇਟੀ ਦੀ ਇਕੱਤਰਤਾ

## ਸਰਕਾਰ ਨਾਲ ਗੱਲਬਾਤ ਜਾਰੀ ਰੱਖਣ ਦੇ ਨਾਲ ਨਾਲ ਸੁਪਰੀਮ ਕੋਰਟ 'ਚ ਪੁਟੀਸ਼ਨ ਦਾਇਰ ਕਰਨ 'ਤੇ ਬਣੀ ਸਹਿਮਤੀ

ਅੰਮ੍ਰਿਤਸਰ- ਉੜੀਸਾ 'ਚ ਜਗਨਨਾਥ ਪੁਰੀ ਸਥਿਤ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਇਤਿਹਾਸਕ ਅਸਥਾਨ ਮੰਗੂ ਮੱਠ ਸਬੰਧੀ ਸਬ-ਕਮੇਟੀ ਦੀ ਇਕੱਤਰਤਾ ਵੀਡੀਓ ਕਾਨਫਰੰਸ ਰਾਹੀਂ ਹੋਈ, ਜਿਸ ਵਿਚ ਵੱਖ-ਵੱਖ ਥਾਵਾਂ ਤੋਂ ਮੈਂਬਰਾਂ ਨੇ ਜੁੜ ਕੇ ਆਪਣੇ ਸੁਝਾਅ ਦਿੱਤੇ। ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਤੋਂ ਚਲਾਈ ਗਈ ਇਸ ਇਕੱਤਰਤਾ ਵਿਚ ਇਤਿਹਾਸਕ ਅਸਥਾਨ ਦਾ ਪ੍ਰਬੰਧ ਪ੍ਰਾਪਤ ਕਰਨ ਸਬੰਧੀ ਉੜੀਸਾ ਸਰਕਾਰ ਨਾਲ ਗੱਲਬਾਤ ਜਾਰੀ ਰੱਖਣ ਦੇ ਨਾਲ ਨਾਲ ਸੁਪਰੀਮ ਕੋਰਟ ਵਿਖੇ ਪੁਟੀਸ਼ਨ ਦਾਇਰ ਕਰਨ ਲਈ ਕਾਗਜ਼ਾਤ ਤਿਆਰ ਕਰਨ ਦੀ ਸਹਿਮਤੀ ਬਣੀ। ਕੇਸ ਸਬੰਧੀ ਸੀਨੀਅਰ ਵਕੀਲ ਸ. ਬ੍ਰਿਜਿੰਦਰ ਸਿੰਘ ਲੂੰਬਾ ਕਾਰਵਾਈ ਕਰਨਗੇ। ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਅਤੇ ਕੋਆਰਡੀਨੇਟਰ ਸ. ਸਕੱਤਰ ਸਿੰਘ ਮੀਤ ਸਕੱਤਰ ਦੀ ਮੌਜੂਦਗੀ ਵਿਚ ਵੱਖ-ਵੱਖ ਮੈਂਬਰਾਂ ਨਾਲ ਵੀਡੀਓ ਕਾਨਫਰੰਸ ਰਾਹੀਂ ਗੱਲਬਾਤ ਕੀਤੀ ਗਈ। ਮੈਂਬਰਾਂ ਨੇ ਸਹਿਮਤੀ ਪ੍ਰਗਟਾਈ ਕਿ ਇਤਿਹਾਸਕ ਮੰਗੂ ਮੱਠ ਦਾ ਪ੍ਰਬੰਧ ਪ੍ਰਾਪਤ ਕਰਨ ਲਈ ਉੜੀਸਾ ਦੇ ਮੁੱਖ ਮੰਤਰੀ ਨਾਲ ਗੱਲਬਾਤ ਤੋਂ ਇਲਾਵਾ ਸੁਪਰੀਮ ਕੋਰਟ ਵਿਖੇ ਪੁਟੀਸ਼ਨ ਦਾਇਰ ਕੀਤੀ ਜਾਵੇ। ਭਾਈ ਰਜਿੰਦਰ ਸਿੰਘ ਮਹਿਤਾ ਨੇ ਦੱਸਿਆ ਕਿ ਇਤਿਹਾਸਕ ਮੰਗੂ ਮੱਠ ਦਾ ਮਾਮਲਾ ਸਿੱਖ ਭਾਵਨਾਵਾਂ ਦਾ ਹੈ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਇਸ ਸਬੰਧ ਵਿਚ ਉੜੀਸਾ ਸਰਕਾਰ ਨਾਲ ਕਈ ਵਾਰ ਰਾਬਤਾ ਕਾਇਮ ਕੀਤਾ ਜਾ ਚੁੱਕਾ ਹੈ। ਉਨ੍ਹਾਂ ਕਿਹਾ ਕਿ ਸਬ-ਕਮੇਟੀ ਦੀ ਇਕੱਤਰਤਾ ਦੌਰਾਨ ਮੁੱਖ ਮੰਤਰੀ ਨਾਲ ਗੱਲਬਾਤ ਕਰਕੇ ਢੁੱਕਵਾਂ ਹੱਲ ਕੱਢਣ ਦੀ ਕਾਰਵਾਈ ਜਾਰੀ ਰੱਖਣ ਤੋਂ ਇਲਾਵਾ ਮਾਨਯੋਗ ਸੁਪਰੀਮ ਕੋਰਟ ਵਿਚ ਪੁਟੀਸ਼ਨ ਦਾਇਰ ਕਰਨ ਬਾਰੇ ਕਾਗਜ਼ਾਤ ਤਿਆਰ ਕਰਨ 'ਤੇ ਵੀ ਸਹਿਮਤੀ ਬਣੀ ਹੈ। ਉਨ੍ਹਾਂ ਦੱਸਿਆ ਕਿ ਇਸ ਕਾਰਜ ਲਈ ਐਡਵੋਕੇਟ ਸ. ਬ੍ਰਿਜਿੰਦਰ ਸਿੰਘ ਲੂੰਬਾ ਨੂੰ ਆਖਿਆ ਗਿਆ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਚਾਹੁੰਦੀ ਹੈ ਕਿ ਇਸ ਦਾ ਪ੍ਰਬੰਧ ਸਿੱਖ ਕੌਮ ਖੁਦ ਕਰੇ, ਪਰੰਤੂ ਅਜੇ ਤੱਕ ਮਸਲਾ ਕਿਸੇ ਪਾਸੇ ਨਹੀਂ ਲੱਗ ਰਿਹਾ। ਸ਼੍ਰੋਮਣੀ ਕਮੇਟੀ ਇਸ ਦਾ ਪ੍ਰਬੰਧ ਪ੍ਰਾਪਤ ਕਰਨ ਲਈ ਕਾਰਵਾਈ ਜਾਰੀ ਰੱਖੇਗੀ। ਵੀਡੀਓ ਕਾਨਫਰੰਸ ਰਾਹੀਂ ਇਕੱਤਰਤਾ ਵਿਚ ਸ. ਸੁਰਜੀਤ ਸਿੰਘ ਭਿੱਟੇਵਡ, ਸ. ਜਗਦੀਪ ਸਿੰਘ ਉੜੀਸਾ, ਸ. ਮਹਿੰਦਰ ਸਿੰਘ ਉੜੀਸਾ, ਸ. ਜਗਜੀਤ ਸਿੰਘ ਉੜੀਸਾ, ਸ. ਬ੍ਰਿਜਿੰਦਰ ਸਿੰਘ ਲੂੰਬਾ ਐਡਵੋਕੇਟ ਚੰਡੀਗੜ੍ਹ, ਸ. ਰਜਿੰਦਰ ਸਿੰਘ ਦਿੱਲੀ, ਸ. ਬਲਦੇਵ ਸਿੰਘ ਉੜੀਸਾ, ਸ. ਅਜਮੇਰ ਸਿੰਘ ਰੰਧਾਵਾ ਸ਼ਾਮਲ ਹੋਏ। ੧੬ ਮਈ

# ਸ਼੍ਰੋਮਣੀ ਕਮੇਟੀ ਨੇ ਆਨਲਾਈਨ ਧਰਮ ਪ੍ਰਚਾਰ ਲਹਿਰ ਆਰੰਭੀ

## ਪੰਜਾਬ ਦੇ ਨਾਲ ਨਾਲ ਹਿਮਾਚਲ, ਝਾਰਖੰਡ, ਕਲਕੱਤਾ, ਸ੍ਰੀ ਪਟਨਾ ਸਾਹਿਬ, ਜੰਮੂ, ਕੁਰੂਕੁਸ਼ੇਤਰ ਤੇ ਅਹਿਮਾਦਾਬਾਦ ਆਦਿ ਦੇ ਬੱਚੇ ਲੈ ਰਹੇ ਭਾਗ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨੌਜੁਆਨਾਂ ਅਤੇ ਬੱਚਿਆਂ ਨੂੰ ਸਿੱਖੀ ਨਾਲ ਜੋੜਨ ਲਈ ਆਨਲਾਈਨ ਧਰਮ ਪ੍ਰਚਾਰ ਲਹਿਰ ਆਰੰਭੀ ਗਈ ਹੈ। ਕੋਰੋਨਾ ਵਾਇਰਸ ਦੇ ਚੱਲਦਿਆਂ ਹੋਈ ਤਾਲਬੰਦੀ ਕਾਰਨ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਦੇਸ਼ ਭਰ ਅੰਦਰ ਆਨਲਾਈਨ ਕਲਾਸਾਂ ਸ਼ੁਰੂ ਕੀਤੀਆਂ ਗਈਆਂ ਹਨ। ਇਸ ਤਹਿਤ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕਾਂ ਵੱਲੋਂ ਸੰਗਤਾਂ ਤੱਕ ਪਹੁੰਚ ਕੀਤੀ ਜਾ ਰਹੀ ਹੈ ਅਤੇ ਗੁਰਬਾਣੀ, ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਦੀਆਂ ਕਲਾਸਾਂ ਲਗਾਈਆਂ ਜਾ ਰਹੀਆਂ ਹਨ। ਇਨ੍ਹਾਂ ਕਲਾਸਾਂ ਦੌਰਾਨ ਜੁੜੇ ਵੱਖ-ਵੱਖ ਸੂਬਿਆਂ ਦੇ ਬੱਚਿਆਂ ਨੂੰ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਵੀ ਸੰਬੋਧਨ ਕੀਤਾ।

ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਮਨਜੀਤ ਸਿੰਘ ਬਾਠ ਨੇ ਦੱਸਿਆ ਕਿ ਆਨਲਾਈਨ ਕਲਾਸਾਂ ਰਾਹੀਂ ੧੦ ਹਜ਼ਾਰ ਦੇ ਕਰੀਬ ਬੱਚੇ ਸਿੱਖੀ ਬਾਰੇ ਜਾਣਕਾਰੀ ਹਾਸਲ ਕਰ ਰਹੇ ਹਨ। ਕੋਰੋਨਾ ਵਾਇਰਸ ਕਾਰਨ ਧਰਮ ਪ੍ਰਚਾਰ ਕਮੇਟੀ ਨੇ ਇਹ ਵਿਧੀ ਅਪਣਾਈ ਹੈ। ਉਨ੍ਹਾਂ ਦੱਸਿਆ ਕਿ ਗਰਮੀਆਂ ਦੀਆਂ ਛੁੱਟੀਆਂ ਦੌਰਾਨ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਜਿਥੇ-ਜਿਥੇ ਕਲਾਸਾਂ ਲਗਾਉਂਦੇ ਸਨ, ਉਨ੍ਹਾਂ ਤੱਕ ਪਹੁੰਚ ਕਰਕੇ ਆਨਲਾਈਨ ਕਲਾਸਾਂ ਸ਼ੁਰੂ ਕੀਤੀਆਂ ਗਈਆਂ ਹਨ। ਧਰਮ ਪ੍ਰਚਾਰ ਕਮੇਟੀ ਦੇ ੨੭੬ ਪ੍ਰਚਾਰਕ ਇਹ ਕਾਰਜ ਕਰ ਰਹੇ ਹਨ। ਕਲਾਸਾਂ ਦਾ ਸਮਾਂ ਰੋਜ਼ਾਨਾ ਸ਼ਾਮ ੬ ਵਜੇ ਤੋਂ ੭:੩੦ ਵਜੇ ਤੀਕ ਰੱਖਿਆ ਗਿਆ ਹੈ। ਸਮੇਂ ਸਮੇਂ ਸਪੈਸ਼ਲ ਕਲਾਸਾਂ ਲਗਾਉਣ ਦਾ ਵੀ ਪ੍ਰਬੰਧ ਕੀਤਾ ਜਾਵੇਗਾ, ਜਿਨ੍ਹਾਂ ਵਿਚ ਸਿੱਖ ਕੌਮ ਦੇ ਵਿਦਵਾਨ ਤੇ ਬੁੱਧੀਜੀਵੀ ਸੰਬੋਧਨ ਕਰਨਗੇ।

ਉਨ੍ਹਾਂ ਦੱਸਿਆ ਕਿ ਆਨਲਾਈਨ ਕਲਾਸਾਂ ਰਾਹੀਂ ਗੁਰਬਾਣੀ ਉਚਾਰਣ ਦੀ ਜਾਣਕਾਰੀ ਤੋਂ ਇਲਾਵਾ ਸਿੱਖ ਇਤਿਹਾਸ ਅਤੇ ਰਹਿਤ ਮਰਯਾਦਾ ਨਾਲ ਸਬੰਧਤ ਜਾਣਕਾਰੀ ਭਰਪੂਰ ਲੈਕਚਰ ਤਿਆਰ ਕੀਤੇ ਗਏ ਹਨ। ਬੱਚਿਆਂ ਨੂੰ ਗੁਰ-ਇਤਿਹਾਸ ਤੇ ਸਿੱਖ ਰਹਿਤ ਮਰਯਾਦਾ ਨਾਲ ਸਬੰਧਤ ਜਾਣਕਾਰੀ ਦੇਣ ਲਈ ਭਾਈ ਜਗਦੇਵ ਸਿੰਘ ਹੈੱਡ ਪ੍ਰਚਾਰਕ, ਭਾਈ ਅਮਰ ਸਿੰਘ ਪ੍ਰਚਾਰਕ, ਭਾਈ ਜਸਵਿੰਦਰ ਸਿੰਘ ਸ਼ਹੂਰ, ਭਾਈ ਸਤਨਾਮ ਸਿੰਘ, ਭਾਈ ਗੁਰਦੀਪ ਸਿੰਘ ਚੌਂਤਾ ਡਿਊਟੀ ਨਿਭਾਅ ਰਹੇ ਹਨ। ਇਸੇ ਤਰ੍ਹਾਂ ਭਾਈ ਸਰਬਜੀਤ ਸਿੰਘ ਢੋਟੀਆਂ ਅਤੇ ਭਾਈ ਪਰਮਿੰਦਰ ਸਿੰਘ ਵੱਲੋਂ ਗੁਰਬਾਣੀ ਸੰਥਿਆ ਦੀਆਂ ਕਲਾਸਾਂ ਲਗਾਈਆਂ ਜਾ ਰਹੀਆਂ ਹਨ। ਪ੍ਰਚਾਰਕ ਭਾਈ ਸਤਨਾਮ ਸਿੰਘ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਤਾਬਦੀ ਦੇ ਮੱਦੇਨਜ਼ਰ ਵਿਸ਼ੇਸ਼ ਤੌਰ 'ਤੇ ਗੁਰੂ ਸਾਹਿਬ ਦੇ ਜੀਵਨ ਇਤਿਹਾਸ ਨੂੰ ਬੱਚਿਆਂ ਨਾਲ ਸਾਂਝਾ ਕਰ ਰਹੇ ਹਨ। ਉਨ੍ਹਾਂ ਦੱਸਿਆ ਕਿ ਆਨਲਾਈਨ ਕਲਾਸਾਂ ਦੌਰਾਨ ਪੰਜਾਬ ਦੇ ਨਾਲ-ਨਾਲ ਹਿਮਾਚਲ ਪ੍ਰਦੇਸ਼, ਝਾਰਖੰਡ, ਪੱਛਮੀ ਬੰਗਾਲ ਕਲਕੱਤਾ, ਸ੍ਰੀ ਪਟਨਾ ਸਾਹਿਬ ਬਿਹਾਰ, ਜੰਮੂ, ਕੁਰੂਕੁਸ਼ੇਤਰ ਹਰਿਆਣਾ ਅਤੇ ਅਹਿਮਾਦਾਬਾਦ ਆਦਿ ਥਾਵਾਂ ਤੋਂ ਬੱਚੇ ਭਾਗ ਲੈ ਰਹੇ ਹਨ।

੨੧ ਮਈ

# ਸ਼੍ਰੋਮਣੀ ਕਮੇਟੀ ਨੇ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਸਾਕੇ ਦੇ ਸ਼ਹੀਦਾਂ ਨੂੰ ਕੀਤਾ ਯਾਦ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਸਾਕੇ ਦੇ ਸ਼ਹੀਦਾਂ

ਦੀ ਯਾਦ ਮਨਾਈ ਗਈ। ਇਸ ਸਬੰਧ ਵਿਚ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਕਾਰਜ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਸੰਗਤ ਨੂੰ ਪਾਵਨ ਹੁਕਮਨਾਮਾ ਭਾਈ ਹਰਮਿੱਤਰ ਸਿੰਘ ਨੇ ਸਰਵਣ ਕਰਵਾਇਆ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਮਿਸਲ ਸ਼ਹੀਦਾਂ ਤਰਨਾ ਦਲ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਮੁੱਖ ਸਕੱਤਰ ਡਾ. ਰੂਪ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਤੇ ਦਮਦਮੀ ਟਕਸਾਲ ਦੇ ਮੁੱਖ ਬੁਲਾਰੇ ਬਾਬਾ ਚਰਨਜੀਤ ਸਿੰਘ ਜੱਸੋਵਾਲ ਨੇ ਵਿਸ਼ੇਸ਼ ਤੌਰ 'ਤੇ ਸ਼ਿਰਕਤ ਕੀਤੀ। ਇਸ ਦੌਰਾਨ ਸੰਬੋਧਨ ਕਰਦਿਆਂ ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ ਨੇ ਸਾਕੇ ਦੇ ਸ਼ਹੀਦਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕੀਤਾ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਸ਼ਹੀਦਾਂ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਹਰ ਸਾਲ ਸਮਾਗਮ ਕਰਵਾਉਣ ਦੇ ਫੈਸਲੇ ਨੂੰ ਸ਼ਲਾਘਾਯੋਗ ਕਿਹਾ। ਉਨ੍ਹਾਂ ਮਿਸਲ ਸ਼ਹੀਦਾਂ ਤਰਨਾ ਦਲ ਦੇ ਮੁਖੀ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ, ਜੋ ਇਸ ਸਾਕੇ ਦੌਰਾਨ ਜ਼ਖਮੀ ਹੋਏ ਸਨ ਦੀਆਂ ਪੰਥਕ ਸੇਵਾਵਾਂ ਦੀ ਵੀ ਸ਼ਲਾਘਾ ਕੀਤੀ। ਉਨ੍ਹਾਂ ਕਿਹਾ ਕਿ ੨੨ ਮਈ ੧੯੬੪ ਨੂੰ ਮਹੰਤਾਂ ਪਾਸੋਂ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਨੂੰ ਅਜ਼ਾਦ ਕਰਵਾ ਕੇ ਇਸ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਸੌਂਪਣ ਦਾ ਫੈਸਲਾ ਵੀ ਆਪਣੇ ਆਪ ਵਿਚ ਅਹਿਮ ਹੈ। ਇਸ ਨਾਲ ਕੌਮੀ ਇਕਜੁੱਟਤਾ ਅਤੇ ਇਕਸਾਰਤਾ ਵਿਚ ਹੋਰ ਵਾਧਾ ਹੋਇਆ। ਇਸ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਜਥੇਦਾਰ ਗਿਆਨੀ ਰਘਬੀਰ ਸਿੰਘ, ਸ. ਹਰਜਿੰਦਰ ਸਿੰਘ ਧਾਮੀ, ਮੁੱਖ ਸਕੱਤਰ ਡਾ. ਰੂਪ ਸਿੰਘ ਤੇ ਹੋਰ ਅਧਿਕਾਰੀਆਂ ਨੇ ਸਾਂਝੇ ਤੌਰ 'ਤੇ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲਿਆਂ ਨੂੰ ਸਨਮਾਨਿਤ ਕੀਤਾ। ਇਸ ਤੋਂ ਇਲਾਵਾ ਮਿਸਲ ਸ਼ਹੀਦਾਂ ਤਰਨਾ ਦਲ ਵੱਲੋਂ ਵੀ ਹਾਜ਼ਰ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸਿਰੋਪਾਓ ਦਿੱਤੇ ਗਏ। ਇਸ ਮੌਕੇ ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਸੁਖਦੇਵ ਸਿੰਘ ਭੂਰਾ ਕੋਹਨਾ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਮੀਤ ਸਿੰਘ ਬੁੱਟਰ, ਬਾਬਾ ਨੌਰੰਗ ਸਿੰਘ, ਮੈਨੇਜਰ ਸ. ਮੁਖਤਾਰ ਸਿੰਘ, ਸ. ਬਘੇਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਬਾਬਾ ਸਵਰਣਜੀਤ ਸਿੰਘ, ਸ. ਨਿਸ਼ਾਨ ਸਿੰਘ ਆਦਿ ਮੌਜੂਦ ਸਨ।੨੨ ਮਈ

## ਪਿੰਡ ਜੱਸੜ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਅਗਨ ਭੇਟ ਹੋਣ 'ਤੇ ਭਾਈ ਲੌਂਗੋਵਾਲ ਵੱਲੋਂ ਦੁੱਖ ਪ੍ਰਗਟ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਅਜਨਾਲਾ ਨੇੜੇ ਪਿੰਡ ਜੱਸੜ ਦੇ ਗੁਰਦੁਆਰਾ ਸਾਹਿਬ ਵਿਚ ਪਲਾਸਟਿਕ ਦੇ ਪੱਖੇ ਨੂੰ ਅੱਗ ਲੱਗਣ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਅਗਨ ਭੇਟ ਹੋ ਜਾਣ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਉਨ੍ਹਾਂ ਕਿਹਾ ਕਿ ਪ੍ਰਬੰਧਕੀ ਅਣਗਹਿਲੀ ਕਾਰਨ ਅਜਿਹੀਆਂ ਘਟਨਾਵਾਂ ਵਾਪਰਦੀਆਂ ਹਨ, ਜਿਨ੍ਹਾਂ ਤੋਂ ਬਚਣ ਲਈ ਪ੍ਰਬੰਧਕ ਚੇਤੰਨ ਰੂਪ ਵਿਚ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਨੂੰ ਯਕੀਨੀ ਬਣਾਉਣ। ਹਰ ਗੁਰਦੁਆਰਾ ਕਮੇਟੀ ਜੇਕਰ ਆਪਣੀ ਜ਼ੁੰਮੇਵਾਰੀ ਸੁਹਿਰਦਤਾ ਨਾਲ ਨਿਭਾਏ ਤਾਂ ਅਜਿਹੇ ਹਾਦਸਿਆਂ ਤੋਂ ਬਚਿਆ ਜਾ ਸਕਦਾ ਹੈ। ਹੈਰਾਨੀ ਦੀ ਗੱਲ ਹੈ ਕਿ ਵਾਰ-ਵਾਰ ਅਪੀਲਾਂ ਦੇ ਬਾਵਜੂਦ ਵੀ ਹਰ ਸਾਲ ਗਰਮੀ ਦੇ ਮੌਸਮ ਦੌਰਾਨ ਅਜਿਹਾ ਵਾਪਰਦਾ ਹੈ। ਭਾਈ ਲੌਂਗੋਵਾਲ ਨੇ ਆਖਿਆ ਕਿ ਗੁਰਦੁਆਰਾ ਸਾਹਿਬਾਨ ਅੰਦਰ ਬਿਜਲੀ ਉਪਕਰਨਾਂ ਨੂੰ ਲਗਾਤਾਰ ਚੱਲਦੇ ਰੱਖਣਾ ਠੀਕ ਨਹੀਂ। ਜਦੋਂ ਲੋੜ ਹੋਵੇ ਉਦੋਂ ਹੀ ਏ.ਸੀ., ਪੱਖੇ ਤੇ ਹੋਰ ਉਪਕਰਨ ਚਲਾਏ ਜਾਣ। ਰਾਤ ਸਮੇਂ ਤਾਂ ਬਿਜਲੀ ਉਪਰਕਨ ਬਿਲਕੁਲ

ਹੀ ਬੰਦ ਕਰ ਦੇਣੇ ਚਾਹੀਦੇ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਗੁਰਦੁਆਰਾ ਪ੍ਰਬੰਧਕਾਂ ਨੂੰ ਸੁਚੇਤ ਕਰਦਿਆਂ ਕਿਹਾ ਕਿ ਉਹ ਆਪਣੀ ਜ਼ੁੰਮੇਵਾਰੀ ਸੁਚੇਤ ਰੂਪ ਵਿਚ ਨਿਭਾਉਣ। ੨੫ ਮਈ

# ਇੰਗਲੈਂਡ ਦੇ ਡਰਬੀ ਵਿਖੇ ਗੁਰਦੁਆਰਾ ਸਾਹਿਬ ਦੀ ਹੋਈ ਭੰਨ ਤੋੜ ਦੀ ਭਾਈ ਲੌਂਗੋਵਾਲ ਵੱਲੋਂ ਨਿੰਦਾ

ਅੰਮ੍ਰਿਤਸਰ- ਇੰਗਲੈਂਡ ਦੇ ਸ਼ਹਿਰ ਡਰਬੀ ਵਿਖੇ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ 'ਚ ਦਾਖ਼ਲ ਹੋ ਕੇ ਇਕ ਪਾਕਿਸਤਾਨੀ ਵਿਅਕਤੀ ਵੱਲੋਂ ਕੀਤੀ ਭੰਨ ਤੋੜ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਇਥੋਂ ਜਾਰੀ ਪ੍ਰੈੱਸ ਬਿਆਨ 'ਚ ਭਾਈ ਲੌਂਗੋਵਾਲ ਨੇ ਕਿਹਾ ਕਿ ਇਸ ਸਿਰ ਫਿਰੇ ਵਿਅਕਤੀ ਵੱਲੋਂ ਉਦੋਂ ਗੁਰੂ ਘਰ ਦੀ ਭੰਨ ਤੋੜ ਕੀਤੀ ਗਈ, ਜਦੋਂ ਸਮੁੱਚੇ ਸੰਸਾਰ ਭਰ 'ਚ ਵੱਸਦੇ ਗੁਰੂ ਨਾਨਕ ਨਾਮ ਲੇਵਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਲਾਸਾਨੀ ਸ਼ਹਾਦਤ ਨੂੰ ਸਿਜਦਾ ਕਰ ਰਹੇ ਹਨ। ਉਨ੍ਹਾਂ ਕਿਹਾ ਕਿ ਵਿਸ਼ਵ ਭਰ ਵਿਚ ਚਲਦੀ ਕੋਰੋਨਾ ਮਹਾਮਾਰੀ ਕਰਕੇ ਡਰਬੀ ਵਿਖੇ ਸਥਿਤ ਇਸ ਗੁਰੂ ਘਰ ਵੱਲੋਂ ਹੋਰ ਗੁਰੂ ਘਰਾਂ ਵਾਂਗ ਲੋੜਵੰਦਾਂ ਦੀ ਰੋਜ਼ਾਨਾ ਵੱਡੇ ਪੱਧਰ 'ਤੇ ਮੱਦਦ ਕੀਤੀ ਜਾ ਰਹੀ ਹੈ, ਤਾਂ ਉਸ ਸਮੇਂ ਸਿਰ ਫਿਰੇ ਵਿਅਕਤੀ ਨੇ ਗੁਰੂ ਘਰ ਦਾ ਵੱਡੇ ਰੂਪ 'ਚ ਭੰਨ ਤੋੜ ਕਰਕੇ ਨੁਕਸਾਨ ਕੀਤਾ ਹੈ। ਜੋ ਬਹੁਤ ਨਿੰਦਣਯੋਗ ਹੈ। ਉਨ੍ਹਾਂ ਕਿਹਾ ਕਿ ਬੇਸ਼ੱਕ ਇਸ ਵਿਅਕਤੀ ਨੂੰ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ ਹੈ, ਪਰ ਇਸ ਘਿਨੌਣੀ ਕਾਰਵਾਈ ਪਿੱਛੇ ਅਸਲ ਕਾਰਨ ਦੀ ਤਹਿ ਤੱਕ ਜਾਣਾ ਬਹੁਤ ਜ਼ਰੂਰੀ ਹੈ ਤੇ ਇਸ ਸਾਜ਼ਿਸ਼ ਵਿਚ ਸ਼ਾਮਲ ਸਾਰੇ ਵਿਅਕਤੀ ਜ਼ੇਲ੍ਹ ਦੀਆਂ ਸਲਾਖਾਂ ਪਿੱਛੇ ਹੋਣੇ ਚਾਹੀਦੇ ਹਨ। ਉਨ੍ਹਾਂ ਇੰਗਲੈਂਡ ਸਰਕਾਰ ਨੂੰ ਅਪੀਲ ਕੀਤੀ ਕਿ ਘਟਨਾ ਦੀ ਸਚਾਈ ਬਾਰੇ ਜਲਦ ਤੋਂ ਜਲਦ ਪਤਾ ਲਾਇਆ ਜਾਵੇ, ਤੇ ਗੁਰੂ ਘਰਾਂ ਦੀ ਸੁਰੱਖਿਆ ਯਕੀਨੀ ਬਣਾਈ ਜਾਵੇ। ੨੬ ਮਈ

# ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਪੰਚਮ ਪਾਤਸ਼ਾਹ ਜੀ ਦਾ ਸ਼ਹੀਦੀ ਦਿਹਾੜਾ ਮਨਾਇਆ

ਅੰਮ੍ਰਿਤਸਰ- ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਰਧਾ ਭਾਵਨਾ ਨਾਲ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਮਨਾਇਆ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਨਿਰਮਲ ਸਿੰਘ ਦੇ ਜਥੇ ਵੱਲੋਂ ਇਲਾਹੀ ਬਾਣੀ ਦਾ ਕੀਰਤਨ ਕੀਤਾ ਗਿਆ। ਅਰਦਾਸ ਭਾਈ ਬਲਵਿੰਦਰ ਸਿੰਘ ਕਾਲੇਕੇ ਨੇ ਕੀਤੀ। ਦੱਸਣਯੋਗ ਹੈ ਕਿ ਕੋਰੋਨਾ ਵਾਇਰਸ ਕਾਰਨ ਪੰਚਮ ਪਾਤਸ਼ਾਹ ਜੀ ਦੇ ਸ਼ਹੀਦੀ ਦਿਹਾੜੇ ਮੌਕੇ ਸੰਗਤੀ ਇਕੱਠ ਨਹੀਂ ਕੀਤਾ ਗਿਆ ਅਤੇ ਇਸ ਮੌਕੇ ਸੰਕੇਤਕ ਰੂਪ ਵਿਚ ਹੀ ਸਮਾਗਮ ਕੀਤਾ ਗਿਆ। ਬੀਤੇ ਕੱਲ੍ਹ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤ ਨੂੰ ਅਪੀਲ ਕੀਤੀ ਸੀ ਕਿ ਸ਼ਹੀਦੀ ਦਿਹਾੜੇ ਮੌਕੇ ਸੰਗਤਾਂ ਆਪੋ-ਆਪਣੇ ਘਰਾਂ ਵਿਚ ਹੀ ਪਾਠ ਕਰਕੇ ਅਰਦਾਸ ਕਰਨ। ਇਸੇ ਦੇ ਚੱਲਦਿਆਂ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਵੀ ਇਸ ਵਾਰ ਸਮਾਗਮ ਸੰਖੇਪ ਰੂਪ ਵਿਚ ਹੀ ਕੀਤਾ ਗਿਆ। ਇਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਿੰਘ ਸਾਹਿਬ ਗਿਆਨੀ ਮਾਨ ਸਿੰਘ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਇਤਿਹਾਸ ਸਬੰਧੀ ਕਥਾ ਵਿਚਾਰ ਕੀਤੀ। ਇਸ

ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ, ਮੀਤ ਸਕੱਤਰ ਸ. ਸਕੱਤਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਮੁਖਤਾਰ ਸਿੰਘ ਚੀਮਾ, ਵਧੀਕ ਮੈਨੇਜਰ ਸ. ਹਰਪ੍ਰੀਤ ਸਿੰਘ, ਭਾਈ ਕੁਲਵਿੰਦਰ ਸਿੰਘ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਮੌਜੂਦ ਸਨ। ੨੬ ਮਈ

# ਭਾਈ ਲੌਂਗੋਵਾਲ ਦੀ ਸੁਪਤਨੀ ਬੀਬੀ ਅਮਰਪਾਲ ਕੌਰ ਨਮਿਤ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਸ਼ਰਧਾਂਜਲੀ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਧਰਮ ਸੁਪਤਨੀ ਬੀਬੀ ਅਮਰਪਾਲ ਕੌਰ ਨਮਿਤ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਅਤੇ ਅਧਿਕਾਰੀਆਂ ਵੱਲੋਂ ਸ਼ੋਕ ਇਕੱਤਰਤਾ ਕਰਕੇ ਵਿਛੜੀ ਰੂਹ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ। ਕੋਰੋਨਾਵਾਇਰਸ ਦੇ ਚੱਲਦਿਆਂ ਬੀਬੀ ਅਮਰਪਾਲ ਕੌਰ ਦੇ ਭੋਗ ਤੇ ਅੰਤਿਮ ਅਰਦਾਸ 'ਚ ਸ਼ਾਮਲ ਨਾ ਹੋ ਸਕਣ ਕਾਰਨ ਮੈਂਬਰਾਂ ਅਤੇ ਅਧਿਕਾਰੀਆਂ ਵੱਲੋਂ ਸ਼ਰਧਾਂਜਲੀ ਸਮਾਰੋਹ ਦੌਰਾਨ ਮੂਲ ਮੰਤਰ ਅਤੇ ਗੁਰ ਮੰਤਰ ਦੇ ਜਾਪ ਮਗਰੋਂ ਅਰਦਾਸ ਕੀਤੀ ਗਈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਮੈਂਬਰ ਭਾਈ ਮਨਜੀਤ ਸਿੰਘ, ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ, ਮੁੱਖ ਸਕੱਤਰ ਡਾ. ਰੂਪ ਸਿੰਘ ਤੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਨੇ ਬੀਬੀ ਅਮਰਪਾਲ ਕੌਰ ਨੂੰ ਆਪਣੇ ਸ਼ਬਦਾਂ ਰਾਹੀਂ ਸ਼ਰਧਾ ਤੇ ਸਤਿਕਾਰ ਭੇਟ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਮੰਗਵਿੰਦਰ ਸਿੰਘ ਖਾਪੜਖੇੜੀ, ਮੈਂਬਰ ਭਾਈ ਰਾਮ ਸਿੰਘ, ਭਾਈ ਅਜਾਇਬ ਸਿੰਘ ਅਭਿਆਸੀ, ਸ. ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਭਿੱਟੇਵਡ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਬਾਵਾ ਸਿੰਘ ਗੁਮਾਨਪੁਰਾ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਤਿੰਦਰ ਸਿੰਘ, ਸ. ਸੁਲੱਖਣ ਸਿੰਘ ਭੰਗਾਲੀ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਬਚਨ ਸਿੰਘ ਲੇਹਲ, ਸ. ਸਕੱਤਰ ਸਿੰਘ, ਸ. ਗੁਰਮੀਤ ਸਿੰਘ ਬੁੱਟਰ, ਮੈਨੇਜਰ ਸ. ਮੁਖਤਾਰ ਸਿੰਘ ਚੀਮਾ, ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ ਚਿੱਟਾ, ਸ. ਰਾਮ ਸਿੰਘ ਭਿੰਡਰ ਆਦਿ ਮੌਜੂਦ ਸਨ।

ਇਸੇ ਦੌਰਾਨ ਤਖ਼ਤ ਸ੍ਰੀ ਹਜ਼ੂਰ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਬਾਬਾ ਕੁਲਵੰਤ ਸਿੰਘ ਦੇ ਭਰਾ ਸ. ਧਨਵੰਤ ਸਿੰਘ ਕੜੇਵਾਲੇ ਦੇ ਅਕਾਲ ਚਲਾਣੇ 'ਤੇ ਵੀ ਸ਼੍ਰੋਮਣੀ ਕਮੇਟੀ ਵੱਲੋਂ ਅਫ਼ਸੋਸ ਪ੍ਰਗਟ ਕੀਤਾ ਗਿਆ ਹੈ। ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਕਿਹਾ ਕਿ ਸ. ਧਨਵੰਤ ਸਿੰਘ ਦੇ ਚਲਾਣੇ ਨਾਲ ਪੰਥ ਦੀ ਉੱਘੀ ਸ਼ਖ਼ਸੀਅਤ ਬਾਬਾ ਕੁਲਵੰਤ ਸਿੰਘ ਦੇ ਪਰਿਵਾਰ ਨੂੰ ਵੱਡਾ ਘਾਟਾ ਪਿਆ ਹੈ। ਉਨ੍ਹਾਂ ਵਿਛੜੀ ਦੀ ਆਤਮਿਕ ਸ਼ਾਂਤੀ ਲਈ ਅਰਦਾਸ ਵੀ ਕੀਤੀ। ੧੨ ਮਈ

# ਸ਼੍ਰੋਮਣੀ ਕਮੇਟੀ ਮੈਂਬਰ ਸ. ਕੁਲਾਰ ਦੀ ਪਤਨੀ ਦੇ ਚਲਾਣੇ 'ਤੇ ਭਾਈ ਲੌਂਗੋਵਾਲ ਵੱਲੋਂ ਦੁੱਖ ਪ੍ਰਗਟ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਸਰਵਣ ਸਿੰਘ ਕੁਲਾਰ ਦੀ ਧਰਮ ਪਤਨੀ ਬੀਬੀ ਬਲਵੀਰ ਕੌਰ ਦੇ ਅਕਾਲ ਚਲਾਣੇ 'ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਦੱਸਣਯੋਗ ਹੈ ਕਿ ਬੀਬੀ ਬਲਵੀਰ ਕੌਰ ਦਾ ਕੁਝ ਦਿਨ ਪਹਿਲਾਂ ਦਿਹਾਂਤ ਹੋ ਗਿਆ ਸੀ। ਭਾਈ ਲੌਂਗੋਵਾਲ ਨੇ ਸ. ਕੁਲਾਰ ਨਾਲ ਹਮਦਰਦੀ ਪ੍ਰਗਟ ਕਰਦਿਆਂ

ਵਿਛੜੀ ਰੂਹ ਦੀ ਸ਼ਾਂਤੀ ਲਈ ਅਰਦਾਸ ਕੀਤੀ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਅਹੁੱਦੇਦਾਰਾਂ, ਮੈਂਬਰਾਂ ਅਤੇ ਅਧਿਕਾਰੀਆਂ ਨੇ ਵੀ ਜਥੇਦਾਰ ਕੁਲਾਰ ਨਾਲ ਦੁੱਖ ਸਾਂਝਾ ਕੀਤਾ ਹੈ। ੨੨ ਮਈ

# ਸਿੱਖ ਮਿਸ਼ਨ ਜੰਮੂ ਕਸ਼ਮੀਰ ਦੇ ਸਾਬਕਾ ਇੰਚਾਰਜ ਗਿਆਨੀ ਸਵਰਨ ਸਿੰਘ ਦਾ ਦੇਹਾਂਤ, ਸ਼੍ਰੋਮਣੀ ਕਮੇਟੀ ਵੱਲੋਂ ਦੁੱਖ ਪ੍ਰਗਟ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿੱਖ ਮਿਸ਼ਨ ਜੰਮੂ ਕਸ਼ਮੀਰ ਦੇ ਸਾਬਕਾ ਇੰਚਾਰਜ ਗਿਆਨੀ ਸਵਰਨ ਸਿੰਘ ਦੇ ਅਕਾਲ ਚਲਾਣੇ 'ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੇ ਅਧਿਕਾਰੀਆਂ ਵੱਲੋਂ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਗਿਆ ਹੈ। ਦੱਸਣਯੋਗ ਹੈ ਕਿ ਗਿਆਨੀ ਸਵਰਨ ਸਿੰਘ ਅਚਾਨਕ ਦਿਲ ਦੇ ਦੌਰਾ ਪੈ ਜਾਣ ਕਾਰਨ ਇਸ ਸੰਸਾਰ ਨੂੰ ਅਲਵਿਦਾ ਕਹਿ ਗਏ ਹਨ। ਉਨ੍ਹਾਂ ਦਾ ਅੰਤਿਮ ਸੰਸਕਾਰ ਜੰਮੂ ਵਿਖੇ ਕੀਤਾ ਗਿਆ। ਉਨ੍ਹਾਂ ਦੀ ਮ੍ਰਿਤਕ ਦੇਹ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਬਾਰਠ ਸਾਹਿਬ ਪਠਾਨਕੋਟ ਦੇ ਮੀਤ ਮੈਨੇਜਰ ਸ. ਕੁਲਵਿੰਦਰ ਸਿੰਘ ਨੇ ਦੋਸ਼ਾਲਾ ਭੇਟ ਕੀਤਾ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਗਿਆਨੀ ਸਵਰਨ ਸਿੰਘ ਦੇ ਅਕਾਲ ਚਲਾਣੇ ਨੂੰ ਵੱਡਾ ਪੰਥਕ ਘਾਟਾ ਕਰਾਰ ਦਿੱਤਾ ਹੈ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਆਖਿਆ ਕਿ ਜੰਮੂ ਕਸ਼ਮੀਰ ਅੰਦਰ ਸਿੱਖੀ ਲਹਿਰ ਨੂੰ ਪ੍ਰਚੰਡ ਕਰਨ ਵਿਚ ਗਿਆਨੀ ਸਵਰਨ ਸਿੰਘ ਦਾ ਅਹਿਮ ਯੋਗਦਾਨ ਸੀ। ਉਨ੍ਹਾਂ ਨੇ ਖਿੱਤੇ ਅੰਦਰ ਕਈ ਵੱਡੇ ਗੁਰਮਤਿ ਸਮਾਗਮਾਂ ਤੋਂ ਇਲਾਵਾ ਹਰੇਕ ਗੁਰਦੁਆਰਾ ਸਾਹਿਬਾਨ ਅੰਦਰ ਧਰਮ ਪ੍ਰਚਾਰ ਦੇ ਸਮਾਗਮ ਕੀਤੇ। ਉਨ੍ਹਾਂ ਦੀ ਘਾਟ ਸਿੱਖ ਪੰਥ ਨੂੰ ਹਮੇਸ਼ਾ ਰਹੇਗੀ। ਇਸੇ ਦੌਰਾਨ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਮਨਜੀਤ ਸਿੰਘ ਬਾਠ, ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਨਿੱਜੀ ਸਕੱਤਰ ਸ. ਮਹਿੰਦਰ ਸਿੰਘ ਆਹਲੀ ਤੇ ਹੋਰ ਅਧਿਕਾਰੀਆਂ ਨੇ ਵੀ ਗਿਆਨੀ ਸਵਰਨ ਸਿੰਘ ਦੇ ਚਲਾਣੇ 'ਤੇ ਅਫ਼ਸੋਸ ਪ੍ਰਗਟ ਕੀਤਾ ਹੈ। ੧੮ ਮਈ

# ਓਲੰਪੀਕ ਖੇਡਾਂ 'ਚ ਪੁੱਜਣ ਵਾਲੀ ਪੰਜਾਬ ਦੀ ਸਿਮਰਜੀਤ ਕੌਰ ਨੂੰ ਸ਼੍ਰੋਮਣੀ ਕਮੇਟੀ ਨੇ ਕੀਤੀ 2 ਲੱਖ ਦੀ ਮਾਇਕ ਮਦਦ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਬੌਕਸਿੰਗ ਖੇਡ ਅੰਦਰ ਪੰਜਾਬ ਦੀ ਪਹਿਲੀ ਲੜਕੀ ਸਿਮਰਜੀਤ ਕੌਰ ਦੇ ਓਲੰਪੀਕ ਕੁਆਲੀਫਾਈ ਕਰਨ 'ਤੇ ਜਿੱਥੇ ਖੁਸ਼ੀ ਦਾ ਪ੍ਰਗਟਾਵਾ ਕੀਤਾ, ਉਥੇ ਸ਼੍ਰੋਮਣੀ ਕਮੇਟੀ ਵੱਲੋਂ ਮਾੜੇ ਆਰਥਿਕ ਹਾਲਾਤਾਂ 'ਚ ਵੱਡੀ ਪ੍ਰਾਪਤੀ ਕਰਨ ਵਾਲੇ ਸਿਮਰਜੀਤ ਕੌਰ ਦੇ ਪਰਿਵਾਰ ਨੂੰ ਦੋ ਲੱਖ ਰੁਪਏ ਦੀ ਮਾਇਕ ਮਦਦ ਦੇਣ ਦਾ ਮਹਾਨ ਉਪਰਾਲਾ ਕੀਤਾ ਹੈ।

ਇਹ ਜਾਣਕਾਰੀ ਹਲਕਾ ਜਗਰਾਉਂ ਦੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਚਕਰ ਪਿੰਡ ਵਿਖੇ ਓਲੰਪੀਕ 'ਚ ਪੁੱਜਣ ਵਾਲੀ ਸਿਮਰਜੀਤ ਕੌਰ ਦੇ ਘਰ ਪੁੱਜ ਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਵਧਾਈ ਪੇਸ਼ ਕਰਨ ਸਮੇਂ ਦਿੱਤੀ। ਨਗਰ ਪੰਚਾਇਤ ਪਿੰਡ ਦੀਆਂ ਸਨਮਾਨਯੋਗ ਸ਼ਖ਼ਸੀਅਤਾਂ ਦੀ ਹਾਜ਼ਰੀ 'ਚ ਦੋ ਲੱਖ ਦਾ ਚੈੱਕ ਭੇਂਟ ਕੀਤਾ। ਇਸ ਮੌਕੇ ਸਿਮਰਜੀਤ ਕੌਰ ਦੀ ਵੱਡੀ ਪ੍ਰਾਪਤੀ 'ਚ ਮੋਹਰੀ ਰੋਲ ਅਦਾ ਕਰਨ ਵਾਲੇ ਪ੍ਰਿੰਸੀਪਲ ਬਲਵੰਤ ਸਿੰਘ ਚਕਰ ਅਤੇ ਉਸ ਦੀ ਮਾਤਾ ਰਾਜਪਾਲ ਕੌਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਰਿਵਾਰ ਦੀ ਸਮੇਂ-ਸਮੇਂ ਮਦਦ ਤੇ ਹੌਸਲਾ ਅਫ਼ਜਾਈ ਕਰਨ ਅਤੇ ਹਲਕਾ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ ਵੱਲੋਂ ਹਰ ਦੁੱਖ-

ਸੁੱਖ 'ਚ ਨਾਲ ਖੜ੍ਹਨ ਲਈ ਵਿਸ਼ੇਸ਼ ਰੂਪ 'ਚ ਧੰਨਵਾਦ ਕੀਤਾ। ਇਸ ਮੌਕੇ ਨਗਰ ਵੱਲੋਂ ਜੱਥੇਦਾਰ ਰਣਧੀਰ ਸਿੰਘ ਤੇ ਬਾਈ ਰਛਪਾਲ ਸਿੰਘ ਨੇ ਕੌਮ, ਇਲਾਕੇ ਅਤੇ ਨਗਰ ਦਾ ਮਾਣ ਵਧਾਉਣ ਵਾਲੀ ਸਿਮਰਜੀਤ ਕੌਰ ਲਈ ਸ਼੍ਰੋਮਣੀ ਕਮੇਟੀ ਵੱਲੋਂ ਕੀਤੇ ਉਪਰਾਲੇ ਦੀ ਸਮੁੱਚੇ ਨਗਰ ਵੱਲੋਂ ਭਰਪੂਰ ਸ਼ਲਾਘਾ ਅਤੇ ਧੰਨਵਾਦ ਕੀਤਾ। ਇਸ ਮੌਕੇ ਵਿਸ਼ੇਸ਼ ਕਰਕੇ ਸ਼੍ਰੋਮਣੀ ਕਮੇਟੀ ਵੱਲੋਂ ਮੈਨੇਜਰ ਕਰਮਜੀਤ ਸਿੰਘ, ਮਹਿੰਦਰ ਸਿੰਘ ਪੰਚ, ਰੂਪਾ ਸਿੰਘ ਪੰਚ, ਝਰਮਲ ਸਿੰਘ, ਜਗਸੀਰ ਸਿੰਘ ਮੈਂਬਰ, ਭਗਵਾਨ ਸਿੰਘ ਪੰਚ, ਬੰਤ ਸਿੰਘ, ਦਿਲਬਾਗ ਸਿੰਘ ਬਾਠ, ਜੱਗਾ ਸਿੰਘ ਗਰੇਵਾਲ, ਸਾਧੂ ਸਿੰਘ, ਜਗਜੀਤ ਸਿੰਘ ਬਾਠ, ਗੁਰਮੇਲ ਸਿੰਘ, ਸੁਖਦੀਪ ਸਿੰਘ ਸਿੱਧਵਾਂ, ਭੁਪਿੰਦਰ ਸਿੰਘ, ਬੂਟਾ ਸਿੰਘ ਤੇ ਰਣਜੀਤ ਸਿੰਘ ਆਦਿ ਹਾਜ਼ਰ ਸਨ। ੩੦ ਮਈ

# ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਜੂਨ 1984 ਦੇ ਸ਼ਹੀਦਾਂ ਦੀ ਯਾਦ ਵਿਚ ਹੋਇਆ ਸ਼ਹੀਦੀ ਸਮਾਗਮ

## ਕੌਮੀ ਟੀਚਿਆਂ ਲਈ ਪੰਥਕ ਇਕਜੁਟਤਾ ਜ਼ਰੂਰੀ-ਗਿਆਨੀ ਹਰਪ੍ਰੀਤ ਸਿੰਘ

## ਸਿੰਘ ਸਾਹਿਬਾਨ ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਨੇ ਸ਼ਹੀਦਾਂ ਦੇ ਪਰਿਵਾਰਕ ਮੈਂਬਰ ਕੀਤੇ ਸਨਮਾਨਿਤ

ਅੰਮ੍ਰਿਤਸਰ- ਜੂਨ ੧੯੮੪ ਵਿਚ ਸਮੇਂ ਦੀ ਕੇਂਦਰੀ ਹਕੂਮਤ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕੀਤੇ ਗਏ ਫ਼ੌਜੀ ਹਮਲੇ ਦੌਰਾਨ ਸ਼ਹੀਦ ਹੋਏ ਸਿੰਘ, ਸਿੰਘਣੀਆਂ ਤੇ ਭੁਝੰਗੀਆਂ ਦੀ ਯਾਦ 'ਚ ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅਰਦਾਸ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਹਜ਼ੂਰੀ ਰਾਗੀ ਭਾਈ ਕੁਲਦੀਪ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਭਾਈ ਸੁਲਤਾਨ ਸਿੰਘ ਨੇ ਕੀਤੀ ਅਤੇ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ ਨੇ ਲਿਆ। ਸਮਾਗਮ ਦੌਰਾਨ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਸਮੇਤ ਕਈ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ।

ਇਸ ਮੌਕੇ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਜੂਨ ੧੯੮੪ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਭਾਰਤੀ ਫ਼ੌਜ ਵੱਲੋਂ ਕੀਤਾ ਗਿਆ ਹਮਲਾ ਸਿੱਖ ਮਾਨਸਿਕਤਾ 'ਤੇ ਅਸਹਿ ਹਮਲਾ ਸੀ, ਜਿਸ ਦੀ ਪੀੜ ਰਹਿੰਦੀ ਦੁਨੀਆਂ ਤੱਕ ਸਿੱਖ ਮਨਾਂ ਵਿਚ ਬਣੀ ਰਹੇਗੀ। ਉਨ੍ਹਾਂ ਆਖਿਆ ਕਿ ਜੂਨ ੧੯੮੪ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਜ਼ਮਤ ਖ਼ਾਤਰ ਸ਼ਹੀਦ ਹੋਏ ਸਾਡੇ ਕੌਮੀ ਜਰਨੈਲਾਂ ਨੇ ਜਿਨ੍ਹਾਂ ਟੀਚਿਆਂ ਲਈ ਆਪਣੀਆਂ ਜਾਨਾਂ ਵਾਰੀਆਂ ਸਨ, ਅੱਜ ਉਨ੍ਹਾਂ ਟੀਚਿਆਂ ਪ੍ਰਤੀ ਕੌਮੀ ਮੰਥਨ ਵਾਸਤੇ ਸਮੁੱਚੀ ਸਿੱਖ ਕੌਮ ਨੂੰ ਸਿਰ ਜੋੜ ਕੇ ਬੈਠਣ ਲੋੜ ਹੈ।

ਉਨ੍ਹਾਂ ਆਖਿਆ ਕਿ ਕੌਮੀ ਟੀਚਿਆਂ ਦੀ ਪ੍ਰਾਪਤੀ ਲਈ ਚੰਗੀ ਨੀਤੀ ਅਤੇ ਨੇਕ ਨੀਅਤ ਜ਼ਰੂਰੀ ਹੈ। ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹ ਕਿ ਸਾਨੂੰ ਗੁਰੂ ਦੇ ਸਿੱਖ ਹੋਣ ਨਾਤੇ ਰਾਜਨੀਤਕ ਅਤੇ ਜਥੇਬੰਦਕ ਧੜੇਬੰਦੀਆਂ ਤੋਂ ਉਪਰ ਉਠ ਕੇ ਆਪਸੀ ਸਾਂਝ ਮਜ਼ਬੂਤ ਕਰਨ ਦੀ ਲੋੜ ਹੈ। ਉਨ੍ਹਾਂ ਆਖਿਆ ਕਿ ਅਜੋਕੇ ਸਮੇਂ ਵਿਚ ਸਾਡੀਆਂ ਸਾਰੀਆਂ ਖੁਆਰੀਆਂ ਅਤੇ ਚੁਣੌਤੀਆਂ ਦਾ ਹੱਲ ਕੇਵਲ ਕੌਮੀ ਇਕਜੁਟਤਾ ਵਿਚ ਹੀ ਹੈ।

ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਵੀ ਜੂਨ ੧੯੮੪ ਦੇ ਘੱਲੂਘਾਰੇ ਸਮੇਂ ਕੇਂਦਰੀ ਹਕੂਮਤ ਵੱਲੋਂ ਸਿੱਖਾਂ 'ਤੇ ਢਾਹੇ ਗਏ ਜ਼ੁਲਮਾਂ ਨੂੰ ਮਨੁੱਖੀ ਇਤਿਹਾਸ ਦਾ ਕਾਲਾ ਅਧਿਆਇ ਦੱਸਿਆ। ਉਨ੍ਹਾਂ ਸ਼ਹੀਦਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕੀਤਾ। ਸਮਾਗਮ ਦੌਰਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਸਮੂਹ ਜਥੇਬੰਦੀਆਂ, ਸਭਾ-ਸੁਸਾਇਟੀਆਂ, ਪ੍ਰਮੁੱਖ ਸ਼ਖ਼ਸੀਅਤਾਂ ਅਤੇ ਸੰਗਤਾਂ ਦਾ ਧੰਨਵਾਦ ਕੀਤਾ। ਇਸ ਮੌਕੇ ਸੰਤ ਬਾਬਾ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੇ ਸਪੁੱਤਰ ਭਾਈ ਈਸ਼ਰ ਸਿੰਘ, ਸ਼ਹੀਦ ਭਾਈ ਅਮਰੀਕ ਸਿੰਘ ਦੀ ਪਤਨੀ ਬੀਬੀ ਹਰਮੀਤ ਕੌਰ, ਉਨ੍ਹਾਂ ਦੀ ਸਪੁੱਤਰੀ ਬੀਬੀ ਸਤਵੰਤ ਕੌਰ, ਭਰਾ ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ਼ਹੀਦ ਭਾਈ ਨਛੱਤਰ ਸਿੰਘ ਭਲਵਾਨ ਦੇ ਸਪੁੱਤਰ ਭਾਈ ਭੁਪਿੰਦਰ ਸਿੰਘ ਭਲਵਾਨ, ਜਨਰਲ ਸੁਬੇਗ ਸਿੰਘ ਦੇ ਭਰਾ ਭਾਈ ਬੇਅੰਤ ਸਿੰਘ ਸਮੇਤ ਹੋਰ ਸ਼ਹੀਦਾਂ ਸਿੰਘਾਂ ਦੇ ਪਰਿਵਾਰਕ ਮੈਂਬਰਾਂ ਨੂੰ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਜਥੇਦਾਰ ਗਿਆਨੀ ਰਘਬੀਰ ਸਿੰਘ ਅਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ।

ਸਮਾਗਮ ਦੌਰਾਨ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਸਾਬਕਾ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ, ਅੰਤ੍ਰਿੰਗ ਮੈਂਬਰ ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਜਗਸੀਰ ਸਿੰਘ ਮਾਂਗੇਆਣਾ, ਭਾਈ ਮਲਕੀਤ ਸਿੰਘ ਹੈੱਡ ਗ੍ਰੰਥੀ, ਸ਼੍ਰੋਮਣੀ ਕਮੇਟੀ ਮੈਂਬਰ ਸ. ਭਗਵੰਤ ਸਿੰਘ ਸਿਆਲਕਾ, ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਗੁਰਚਰਨ ਸਿੰਘ ਗਰੇਵਾਲ, ਭਾਈ ਰਾਮ ਸਿੰਘ, ਭਾਈ ਅਜਾਇਬ ਸਿੰਘ ਅਭਿਆਸੀ, ਸ. ਗੁਰਮੀਤ ਸਿੰਘ ਬੂਹ, ਸ. ਬਲਦੇਵ ਸਿੰਘ ਚੂੰਘਾ, ਸ. ਸੁਰਜੀਤ ਸਿੰਘ ਭਿੱਟੇਵਡ, ਸ. ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਰਾਮ ਸਿੰਘ ਬਹਿਣੀਵਾਲ, ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ, ਬੁਲਾਰਾ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਮੁਖਤਾਰ ਸਿੰਘ, ਸ. ਈਮਾਨ ਸਿੰਘ ਮਾਨ, ਸ. ਮਨਜੀਤ ਸਿੰਘ ਭੋਮਾ, ਸ. ਜਸਕਰਨ ਸਿੰਘ ਕਾਹਨ ਸਿੰਘ ਵਾਲਾ, ਸ. ਕੰਵਰਪਾਲ ਸਿੰਘ ਬਿੱਟੂ, ਸ. ਬਲਦੇਵ ਸਿੰਘ ਸਿਰਸਾ, ਸ. ਗੁਰਦੀਪ ਸਿੰਘ ਬਠਿੰਡਾ, ਭਾਈ ਮੋਹਕਮ ਸਿੰਘ, ਸ. ਅਮਰਬੀਰ ਸਿੰਘ ਢੋਟ, ਸ. ਤਲਵਿੰਦਰ ਸਿੰਘ ਬੁੱਟਰ ਸ੍ਰੀ ਅਨੰਦਪੁਰ ਸਾਹਿਬ, ਗਿਆਨੀ ਰਵੇਲ ਸਿੰਘ, ਸ. ਹਰਪਾਲ ਸਿੰਘ, ਭਾਈ ਬਲਵੰਤ ਸਿੰਘ ਗੋਪਾਲਾ, ਸ. ਜਗਜੀਤ ਸਿੰਘ ਆਦਿ ਮੌਜੂਦ ਸਨ।

**ਜੂਨ ੧੯੮੪ ਦਾ ਘੱਲੂਘਾਰਾ ਕੌਮ ਕਦੇ ਭੁੱਲ ਨਹੀਂ ਸਕਦੀ:** ਸ਼ਹੀਦੀ ਸਮਾਗਮ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਜੂਨ ੧੯੮੪ ਦੇ ਘੱਲੂਘਾਰੇ ਨੂੰ ਸੰਸਾਰ ਦੇ ਇਤਿਹਾਸ ਅੰਦਰ ਕਾਲਾ ਦਿਨ ਦੱਸਿਆ। ਉਨ੍ਹਾਂ ਕਿਹਾ ਕਿ ਇਸ ਘੱਲੂਘਾਰੇ ਸਮੇਂ ਕੇਵਲ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ''ਤੇ ਹੀ ਨਹੀਂ, ਸਗੋਂ ੩੭ ਦੇ ਕਰੀਬ ਗੁਰੂ ਘਰਾਂ 'ਤੇ ਹਮਲੇ ਕੀਤੇ ਗਏ। ਇਹ ਕੇਂਦਰੀ ਹਕੂਮਤ ਦੀ ਬੌਣੀ ਸੋਚ ਦਾ ਪ੍ਰਗਟਾਵਾ ਸੀ। ਸਿੱਖ ਇਸ ਨੂੰ ਕਦੀ ਭੁਲਾ ਨਹੀਂ ਸਕਦੇ।

**ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਹਮਲਾ ਸਮੇਂ ਦੀ ਕੇਂਦਰੀ ਹਕੂਮਤ ਦਾ ਵਹਿਸ਼ੀਆਨਾ ਕਾਰਾ:** ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਜੂਨ ੧੯੮੪ ਦਾ ਘੱਲੂਘਾਰਾ ਦਿਵਸ ਹਰ ਸਾਲ ਮਨਾਇਆ ਜਾਂਦਾ ਹੈ ਅਤੇ ਕੌਮ ਰਹਿੰਦੀ ਦੁਨੀਆ ਤੱਕ ਮਨਾਉਂਦੀ ਰਹੇਗੀ, ਕਿਉਂਕਿ ੧੯੮੪ 'ਚ ਭਾਰਤ ਦੀ ਇੰਦਰਾ ਗਾਂਧੀ ਦੀ ਅਗਵਾਈ ਵਾਲੀ ਸਰਕਾਰ ਵਲੋਂ ਸ੍ਰੀ

ਅਕਾਲ ਤਖ਼ਤ ਸਾਹਿਬ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਜਿਸ ਵਹਿਸ਼ੀਆਨਾ ਢੰਗ ਨਾਲ ਤੋਪਾਂ-ਟੈਂਕਾਂ ਨਾਲ ਹਮਲਾ ਕੀਤਾ ਗਿਆ ਸੀ, ਉਹ ਮਨੁੱਖਤਾ ਦੇ ਇਤਿਹਾਸ ਦੇ ਮੱਥੇ 'ਤੇ ਕਲੰਕ ਵਾਂਗ ਉਕਰਿਆ ਹੋਇਆ ਹੈ। ਉਨ੍ਹਾਂ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਫ਼ੌਜੀ ਹਮਲੇ ਤੋਂ ਬਾਅਦ ਆਜ਼ਾਦ ਭਾਰਤ ਪ੍ਰਤੀ ਸਿੱਖਾਂ ਦਾ ਭਰੋਸਾ ਤਿੜਕ ਗਿਆ ਹੈ ਅਤੇ ਅੱਜ ਤੱਕ ਸਿੱਖ ਦੇਸ਼ 'ਚ ਬੇਗਾਨਗੀ ਦਾ ਅਹਿਸਾਸ ਕਰ ਰਹੇ ਹਨ। ੬ ਜੂਨ

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰਕਾਸ਼ ਪੁਰਬ ਸਬੰਧੀ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ

ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਸਬੰਧੀ ਵੀ ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਛੇਵੇਂ ਪਾਤਸ਼ਾਹ ਜੀ ਦੇ ਪਾਵਨ ਪ੍ਰਕਾਸ਼ ਦਿਹਾੜੇ ਦੀ ਸੰਗਤਾਂ ਨੂੰ ਮੁਬਾਰਕਬਾਦ ਦਿੱਤੀ। ਉਨ੍ਹਾਂ ਗੁਰੂ ਸਾਹਿਬ ਜੀ ਦੇ ਜੀਵਨ ਅਤੇ ਉਪਦੇਸ਼ਾਂ ਅਨੁਸਾਰ ਜੀਵਨ ਬਤੀਤ ਕਰਦਿਆਂ ਬਾਣੀ ਅਤੇ ਬਾਣੇ ਦੇ ਧਾਰਨੀ ਬਣਨ ਦੀ ਅਪੀਲ ਕੀਤੀ। ੬ ਜੂਨ

# ਭਾਈ ਲੌਂਗੋਵਾਲ ਨੇ ਓਲੰਪੀਅਨ ਸ. ਬਲਬੀਰ ਸਿੰਘ ਸੀਨੀਅਰ ਦੇ ਚਲਾਣੇ 'ਤੇ ਕੀਤਾ ਅਫ਼ਸੋਸ ਪ੍ਰਗਟ

## ਲੰਮਾ ਸਮਾਂ ਬੰਦੀ ਰਹੇ ਭਾਈ ਵਰਿਆਮ ਸਿੰਘ ਦੇ ਚਲਾਣੇ 'ਤੇ ਪ੍ਰਗਟਾਈ ਸੰਵੇਦਨਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਓਲੰਪਿਕ ਖੇਡਾਂ ਦੌਰਾਨ ਹਾਕੀ ਵਿਚ ਭਾਰਤ ਲਈ ਤਿੰਨ ਵਾਰ ਸੋਨੇ ਦਾ ਤਮਗਾ ਜਿੱਤਣ ਵਾਲੇ ਸ. ਬਲਬੀਰ ਸਿੰਘ ਸੀਨੀਅਰ ਦੇ ਅਕਾਲ ਚਲਾਣੇ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਸ. ਬਲਬੀਰ ਸਿੰਘ ਨੇ ਖੇਡਾਂ ਦੇ ਖੇਤਰ ਵਿਚ ਮਹਾਨ ਪ੍ਰਾਪਤੀਆਂ ਕਰਕੇ ਸਿੱਖ ਕੌਮ ਦਾ ਮਾਣ ਵਧਾਇਆ। ਉਨ੍ਹਾਂ ਦੇ ਯੋਗਦਾਨ ਨੂੰ ਭੁਲਾਇਆ ਨਹੀਂ ਜਾ ਸਕਦਾ। ਸਿੱਖੀ ਸਰੂਪ ਵਿਚ ਦਸਤਾਰ ਦੇ ਗੌਰਵ ਨੂੰ ਉੱਚਾ ਚੁੱਕਣ ਲਈ ਸ. ਬਲਬੀਰ ਸਿੰਘ ਨੇ ਅਹਿਮ ਯੋਗਦਾਨ ਪਾਇਆ, ਜਿਸ ਤੋਂ ਸਿੱਖ ਨੌਜੁਆਨੀ ਅਤੇ ਬੱਚਿਆਂ ਨੂੰ ਪ੍ਰੇਰਣਾ ਲੈਣੀ ਚਾਹੀਦੀ ਹੈ। ਉਨ੍ਹਾਂ ਦੀਆਂ ਪ੍ਰਾਪਤੀਆਂ ਅਤੇ ਦੇਣ ਨੂੰ ਆਉਣ ਵਾਲੀਆਂ ਪੀੜ੍ਹੀਆਂ ਸਦਾ ਯਾਦ ਰੱਖਣਗੀਆਂ। ਉਨ੍ਹਾਂ ਦਾ ਜੀਵਨ ਭਵਿੱਖ ਦੀਆਂ ਪੀੜ੍ਹੀਆਂ ਲਈ ਪ੍ਰੇਰਣਾ ਸਰੋਤ ਬਣਿਆ ਰਹੇਗਾ। ਉਨ੍ਹਾਂ ਕਰਤਾ ਪੁਰਖ ਅੱਗੇ ਅਰਦਾਸ ਕੀਤੀ ਕਿ ਉਹ ਵਿਛੜੀ ਰੂਹ ਨੂੰ ਆਪਣੇ ਚਰਣਾਂ ਵਿਚ ਨਿਵਾਸ ਦੇਣ। ਇਸੇ ਦੌਰਾਨ ਭਾਈ ਲੌਂਗੋਵਾਲ ਨੇ ਲੰਮਾਂ ਸਮਾਂ ਬੰਦੀ ਰਹੇ ਭਾਈ ਵਰਿਆਮ ਸਿੰਘ ਦੇ ਚਲਾਣੇ 'ਤੇ ਵੀ ਅਫ਼ਸੋਸ ਪ੍ਰਗਟਾਇਆ ਹੈ। ਉਨ੍ਹਾਂ ਕਿਹਾ ਕਿ ਭਾਈ ਵਰਿਆਮ ਸਿੰਘ ਨੇ ਕੌਮੀ ਸੰਘਰਸ਼ ਕਰਦਿਆਂ ਆਪਣੀ ਜ਼ਿੰਦਗੀ ਦੇ ਅਹਿਮ ੨੬ ਸਾਲ ਜ਼ੇਲ੍ਹ ਵਿਚ ਬਤੀਤ ਕੀਤੇ। ਉਨ੍ਹਾਂ ਦਾ ਚਲਾਣਾ ਦੁਖਮਈ ਹੈ। ਭਾਈ ਵਰਿਆਮ ਸਿੰਘ ਦੇ ਚਲਾਣੇ 'ਤੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਮਹਿੰਦਰ ਸਿੰਘ ਆਹਲੀ ਤੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਨੇ ਵੀ ਅਫ਼ਸੋਸ ਪ੍ਰਗਟ ਕੀਤਾ। ੨੫ ਮਈ

# ਸ੍ਰੀ ਦਰਬਾਰ ਸਾਹਿਬ ਵਿਖੇ ਗੁਰੂ ਕੇ ਲੰਗਰਾਂ ਲਈ ਸੰਗਤਾਂ ਵੱਲੋਂ ਸ਼ਰਧਾ ਨਾਲ ਕੀਤੀ ਜਾ ਰਹੀ ਹੈ ਸੇਵਾ

## ਸ਼ਰਧਾਲੂਆਂ ਵੱਲੋਂ ਕਣਕ ਸਮੇਤ ਹੋਰ ਰਸਦਾਂ ਅਤੇ ਮਾਇਆ ਭੇਜਣ ਦਾ ਸਿਲਸਿਲਾ ਲਗਾਤਾਰ ਜਾਰੀ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਰਸਦਾਂ ਅਤੇ ਮਾਇਆ ਭੇਟ ਕਰਨ ਵਾਲੀਆਂ ਸੰਗਤਾਂ ਵਿਚ ਵੱਡਾ ਉਤਸ਼ਾਹ ਹੈ। ਬੀਤੇ ਕਈ ਦਿਨਾਂ ਤੋਂ ਵੱਖ-ਵੱਖ ਇਲਾਕਿਆਂ ਤੋਂ ਜਿਥੇ ਸ਼ਰਧਾਲੂਆਂ ਵੱਲੋਂ ਕਣਕ ਅਤੇ ਹੋਰ ਰਸਦਾਂ ਲੰਗਰ ਲਈ ਭੇਜੀਆਂ ਜਾ ਰਹੀਆਂ ਹਨ, ਉਥੇ ਹੀ ਸੰਗਤ ਵੱਲੋਂ ਮਾਇਆ ਭੇਜ ਕੇ ਵੀ ਸ਼ਰਧਾ ਪ੍ਰਗਟਾਈ ਜਾ ਰਹੀ ਹੈ। ਗੁਰੂ ਘਰ ਦੇ ਸ਼ਰਧਾਲੂਆਂ ਵੱਲੋਂ ਕਣਕ ਸਮੇਤ ਹੋਰ ਰਸਦਾਂ ਅਤੇ ਮਾਇਆ ਭੇਜਣ ਦਾ ਸਿਲਸਿਲਾ ਲਗਾਤਾਰ ਜਾਰੀ ਹੈ। ਧਾਰਮਿਕ ਜਥੇਬੰਦੀਆਂ ਵੀ ਲੰਗਰ ਸੇਵਾ ਵਿਚ ਹਿੱਸਾ ਪਾ ਰਹੀਆਂ ਹਨ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਲੰਗਰ ਸ੍ਰੀ ਰਾਮਦਾਸ ਜੀ ਲਈ ਹਲਕਾ ਭੁਲੱਥ ਦੀਆਂ ਸੰਗਤਾਂ ਵੱਲੋਂ ੯੧੪ ਕੁਇੰਟਲ ਕਣਕ ਭੇਜੀ ਗਈ ਹੈ। ਸ਼੍ਰੋਮਣੀ ਕਮੇਟੀ ਦੀ ਸਾਬਕਾ ਪ੍ਰਧਾਨ ਅਤੇ ਇਸਤਰੀ ਅਕਾਲੀ ਦਲ ਦੀ ਪ੍ਰਧਾਨ ਬੀਬੀ ਜਗੀਰ ਕੌਰ ਦੀ ਪ੍ਰੇਰਣਾ ਨਾਲ ਸਮੁੱਚੇ ਹਲਕੇ ਦੀਆਂ ਸੰਗਤਾਂ ਵੱਲੋਂ ਇਕੱਤਰ ਕੀਤੀ ਗਈ ਇਹ ਕਣਕ ਸ੍ਰੀ ਦਰਬਾਰ ਸਾਹਿਬ ਵਿਖੇ ਪਹੁੰਚਾਈ ਗਈ। ਇਸ ਤੋਂ ਇਲਾਵਾ ਹਲਕੇ ਦੀਆਂ ਸੰਗਤਾਂ ਵੱਲੋਂ ੫੨ ਹਜ਼ਾਰ ੮੫੦ ਰੁਪਏ ਨਗਦ ਰਾਸ਼ੀ ਵੀ ਭੇਟਾ ਕੀਤੀ ਗਈ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਮੈਂਬਰ ਸ. ਖੁਸ਼ਵਿੰਦਰ ਸਿੰਘ ਭਾਟੀਆ ਦੀ ਅਗਵਾਈ ਵਿਚ ਹਲਕਾ ਪੱਟੀ ਦੀਆਂ ਸੰਗਤਾਂ ਵੱਲੋਂ ਵੀ ੨੨੫ ਕੁਇੰਟਲ ਕਣਕ ਸ੍ਰੀ ਦਰਬਾਰ ਸਾਹਿਬ ਵਿਖੇ ਚੜ੍ਹਾਈ ਗਈ। ਹਲਕਾ ਪੱਟੀ ਵੱਲੋਂ ਇਸ ਕਣਕ ਦੀ ਸੇਵਾ ਸ. ਸੁਰਜੀਤ ਸਿੰਘ, ਸ. ਨਿਰਮਲ ਸਿੰਘ ਅਤੇ ਸ. ਗੁਰਵਿੰਦਰ ਸਿੰਘ ਨੇ ਕਰਵਾਈ।

ਦਮਦਮੀ ਟਕਸਾਲ ਵੱਲੋਂ ਗੁਰੂ ਕੇ ਲੰਗਰਾਂ ਲਈ ੧੧੨ ਬੋਰੀਆਂ ਆਟਾ, ੧੯ ਬੋਰੀਆਂ ਦਾਲ ਅਤੇ ੭ ਟੀਨ ਘਿਓ ਦੀ ਸੇਵਾ ਭੇਜੀ ਗਈ। ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ ਵੱਲੋਂ ਇਹ ਸੇਵਾ ਲੈ ਕੇ ਪੁੱਜੇ ਬਾਬਾ ਚਰਨਜੀਤ ਸਿੰਘ ਜੱਸੋਵਾਲ, ਭਾਈ ਜਰਨੈਲ ਸਿੰਘ ਮਹਿਤਾ, ਭਾਈ ਹਰਪਾਲ ਸਿੰਘ ਤੇ ਪ੍ਰੋਫੈਸਰ ਸਰਚਾਂਦ ਸਿੰਘ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ। ਸ਼੍ਰੋਮਣੀ ਕਮੇਟੀ ਮੈਂਬਰ ਸ. ਸੁਰਜੀਤ ਸਿੰਘ ਭਿੱਟੇਵਡ ਵੱਲੋਂ ਵੀ ਹਲਕੇ ਦੀਆਂ ਸੰਗਤਾਂ ਦੇ ਸਹਿਯੋਗ ਨਾਲ ੧੫੦ ਕੁਇੰਟਲ ਕਣਕ ਲੰਗਰ ਲਈ ਭੇਟ ਕੀਤੀ ਗਈ। ਇਸੇ ਤਰ੍ਹਾਂ ਟ੍ਰਾਈਡੈਂਟ ਕੰਪਨੀ ਦੇ ਚੇਅਰਮੈਨ ਸ੍ਰੀ ਰਜਿੰਦਰ ਗੁਪਤਾ ਵੱਲੋਂ ਗੁਰੂ ਕੇ ਲੰਗਰਾਂ ਲਈ ੫ ਲੱਖ ਰੁਪਏ ਦੀ ਰਾਸ਼ੀ ਦਾ ਚੈੱਕ ਭੇਟ ਕੀਤਾ ਗਿਆ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਹਲਕਾ ਧਰਮਕੋਟ ਮੋਗਾ, ਨਾਭਾ ਜਿਲ੍ਹਾ ਪਟਿਆਲਾ ਅਤੇ ਮਿਆਣੀ ਵੱਡੀ ਹੁਸ਼ਿਆਰਪੁਰ ਦੀਆਂ ਸੰਗਤਾਂ ਵੱਲੋਂ ੧੧੨੫ ਕੁਇੰਟਲ ਕਣਕ ਭੇਜੀ ਗਈ। ਸ਼੍ਰੋਮਣੀ ਕਮੇਟੀ ਦੇ ਮੈਂਬਰ ਅਤੇ ਹਲਕਾ ਧਰਮਕੋਟ ਮੋਗਾ ਦੇ ਇੰਚਾਰਜ਼ ਜਥੇਦਾਰ ਤੋਤਾ ਸਿੰਘ ਅਤੇ ਹਲਕਾ ਨਾਭਾ ਤੋਂ ਹਲਕਾ ਇੰਚਾਰਜ਼ ਬਾਬੂ ਕਬੀਰ ਦਾਸ ਦੀ ਪ੍ਰੇਰਣਾ ਨਾਲ ਸਮੁੱਚੇ ਹਲਕੇ ਦੀਆਂ ਸੰਗਤਾਂ ਵੱਲੋਂ ਇਕੱਤਰ ਕੀਤੀ ਗਈ ਕਣਕ ਸ੍ਰੀ ਦਰਬਾਰ ਸਾਹਿਬ ਦੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਵਿਖੇ ਪਹੁੰਚਾਈ ਗਈ। ਇਸ ਤੋਂ ਇਲਾਵਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਜਬਰਤੋੜ ਸਿੰਘ ਦੀ ਅਗਵਾਈ ਵਿੱਚ ਅਕਾਲ ਗੁਰਦੁਆਰਾ ਸਿੰਘ ਸਭਾ ਪਿੰਡ ਵੱਡੀ ਮਿਆਣੀ ਹੁਸ਼ਿਆਰਪੁਰ

ਦੀਆ ਸੰਗਤਾਂ ਵਲੋਂ ਵੀ ਲੰਗਰਾਂ ਲਈ ਰਸਦਾਂ ਅਤੇ ਢਾਈ ਲੱਖ ਰੁਪਏ ਨਗਦ ਰਾਸ਼ੀ ਭੇਟਾ ਕੀਤੀ ਗਈ।

ਇਸੇ ਤਰ੍ਹਾਂ ਖ਼ਾਲਸਾ ਪ੍ਰਚਾਰਕ ਜਥਾ ਯੂ. ਕੇ. ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਇਕ ਲੱਖ ਰੁਪਏ ਦੀ ਰਾਸ਼ੀ ਭੇਜੀ ਗਈ। ਸਿੱਖ ਪੰਥ ਦੇ ਪ੍ਰਸਿੱਧ ਕਥਾਵਾਚਕ ਗਿਆਨੀ ਗੁਰਬਖ਼ਸ਼ ਸਿੰਘ ਗੁਲਸ਼ਨ ਰਾਹੀਂ ਇਸ ਰਾਸ਼ੀ ਦਾ ਚੈੱਕ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਮੁਖਤਾਰ ਸਿੰਘ ਨੂੰ ਸੌਂਪਿਆ। ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ ਨੇ ਵੀ ਆਪਣੀ ਬੇਟੀ ਮਨਪ੍ਰੀਤ ਕੌਰ ਵੱਲੋਂ ੨੧ ਹਜ਼ਾਰ ਰੁਪਏ ਦੀ ਰਾਸ਼ੀ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਭੇਟ ਕੀਤੀ। ਉਨ੍ਹਾਂ ਨੇ ਇਸ ਰਾਸ਼ੀ ਦਾ ਚੈੱਕ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧਕਾਂ ਨੂੰ ਸੌਂਪਿਆ। ਜਲੰਧਰ ਦੇ ਕਰਤਾਰਪੁਰ ਦੀ ਸੰਗਤ ਵੱਲੋਂ ਵੀ ਸ੍ਰੀ ਦਰਬਾਰ ਸਾਹਿਬ ਵਿਖੇ ਰਸਦਾਂ ਭੇਟ ਕੀਤੀਆਂ ਗਈਆਂ। ਭਾਈ ਗੁਰਜਿੰਦਰ ਸਿੰਘ ਦੀ ਪ੍ਰੇਰਣਾ ਨਾਲ ਹਲਕੇ ਦੀਆਂ ਸੰਗਤਾਂ ਵੱਲੋਂ ੨੯੦ ਕੁਇੰਟਲ ਕਣਕ ਇਕੱਤਰ ਕਰਕੇ ਸ੍ਰੀ ਦਰਬਾਰ ਸਾਹਿਬ ਦੇ ਲੰਗਰ ਘਰ ਲਈ ਭੇਜੀ ਗਈ। ਇਸ ਤੋਂ ਇਲਾਵਾ ਹੋਰ ਰਸਦਾਂ ਵਿਚ ਦਾਲ, ਚਾਵਲ, ਦੇਸੀ ਘਿਓ, ਖੰਡ, ਚਾਹ ਪੱਤੀ ਆਦਿ ਵੀ ਸ਼ਾਮਲ ਸਨ।

ਇਸੇ ਤਰ੍ਹਾਂ ਹਲਕਾ ਲੰਬੀ ਦੀਆਂ ਸੰਗਤਾਂ ਵੱਲੋਂ ਵੀ ਲੰਗਰ ਸ੍ਰੀ ਗੁਰੂ ਰਾਮਦਾਸ, ਸ੍ਰੀ ਦਰਬਾਰ ਸਾਹਿਬ ਲਈ ੪ ਟਰਾਲੇ ਕਣਕ ਭੇਜੀ ਗਈ। ਇਹ ਕਣਕ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਸ. ਪ੍ਰਕਾਸ਼ ਸਿੰਘ ਬਾਦਲ ਸਾਬਕਾ ਮੁੱਖ ਮੰਤਰੀ ਪੰਜਾਬ ਦੀ ਪ੍ਰੇਰਣਾ ਨਾਲ ਸੰਗਤਾਂ ਵੱਲੋਂ ਇਕੱਤਰ ਕਰਕੇ ਭੇਜੀ ਗਈ। ਜਿਸ ਨੂੰ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਹਲਕੇ ਤੋਂ ਅਰਦਾਸ ਉਪਰੰਤ ਰਵਾਨਾ ਕੀਤਾ ਸੀ।ਉਨ੍ਹਾਂ ਨਾਲ ਸ. ਤੇਜਿੰਦਰ ਸਿੰਘ ਮਿੱਠੂਖੇੜਾ ਮੀਤ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਵੀ ਮੌਜੂਦ ਸਨ। ਬਾਬਾ ਸਵਰਨਜੀਤ ਸਿੰਘ ਮੁਖੀ ਮਿਸਲ ਸ਼ਹੀਦਾਂ ਤਰਨਾ ਦਲ ਅਤੇ ਸਿੰਘ ਸਾਹਿਬ ਭਾਈ ਜਸਬੀਰ ਸਿੰਘ ਰੋਡੇ ਵੱਲੋਂ ਵੀ ੧੧੧ ਕੁਇੰਟਲ ਕਣਕ ਗੁਰੂ ਕੇ ਲੰਗਰਾਂ ਲਈ ਭੇਟਾ ਕੀਤੀ ਗਈ। ਜੇ.ਆਈ.ਐਸ. ਯੂਨੀਵਰਸਿਟੀ ਦੇ ਮਾਲਿਕ ਸ. ਤਰਨਜੀਤ ਸਿੰਘ ਨਰੂਲਾ ਤੇ ਉਨ੍ਹਾਂ ਦੇ ਪਰਿਵਾਰ ਵੱਲੋਂ ੨੧ ਲੱਖ ਰੁਪਏ ਦਾ ਚੈੱਕ ਲੰਗਰ ਸੇਵਾ ਲਈ ਭੇਜਿਆ ਗਿਆ। ਉਨ੍ਹਾਂ ਨੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਤਖ਼ਤ ਸ੍ਰੀ ਦਮਦਮਾ ਸਾਹਿਬ ਲਈ ਵੀ ੧੧-੧੧ ਲੱਖ ਰੁਪਏ ਭੇਟਾ ਕੀਤੇ ਹਨ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਸਮੂਹ ਡਰਾਈਵਰਾਂ ਵੱਲੋਂ ੧ ਲੱਖ ੧੧ ਹਜ਼ਾਰ ਰੁਪਏ ਦੀ ਸੇਵਾ ਲੰਗਰ ਘਰ ਲਈ ਕਰਵਾਈ ਗਈ। ਇਸੇ ਤਰ੍ਹਾਂ ਸ਼੍ਰੋਮਣੀ ਕਮੇਟੀ ਦੇ ਮੈਂਬਰ ਜਥੇਦਾਰ ਰਘਬੀਰ ਸਿੰਘ ਸਹਾਰਨਮਾਜ਼ਰਾ ਅਤੇ ਸ. ਈਸ਼ਰ ਸਿੰਘ ਮਿਹਰਬਾਨਪੁਰਾ ਸਾਬਕਾ ਮੰਤਰੀ ਪੰਜਾਬ ਦੀ ਅਗਵਾਈ ਵਿਚ ਹਲਕਾ ਪਾਇਲ ਦੀ ਸੰਗਤ ਵੱਲੋਂ ਵੀ ੫੦੦ ਕੁਇੰਟਲ ਕਣਕ ਲੰਗਰ ਲਈ ਭੇਟ ਕੀਤੀ ਗਈ। ਜ਼ਿਲ੍ਹਾ ਗੁਰਦਾਸਪੁਰ ਦੇ ਨਗਰ ਸ਼ਹੂਰ ਦੀਆਂ ਸੰਗਤਾਂ ਵੀ ਸਾਂਝੇ ਉਦਮ ਨਾਲ ੪੦ ਕੁਇੰਟਲ ਕਣਕ ਲੈ ਕੇ ਸ੍ਰੀ ਦਰਬਾਰ ਸਾਹਿਬ ਵਿਖੇ ਪੁੱਜੀਆਂ।

ਬਾਬਾ ਅਵਤਾਰ ਸਿੰਘ ਘਰਿਆਲੇ ਵਾਲਿਆਂ ਵੱਲੋਂ ਸੰਗਤ ਦੇ ਸਹਿਯੋਗ ਨਾਲ ੪੦੦ ਕੁਇੰਟਲ ਕਣਕ ਦੀ ਸੇਵਾ ਕਰਵਾਈ ਗਈ। ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲਿਆਂ ਰਾਹੀਂ ਸ. ਹਰਬੰਸ ਸਿੰਘ ਸੰਧੂ ਮੁੱਖ ਸੇਵਾਦਾਰ ਗੁਰਦੁਆਰਾ ਗੁਰ ਗਿਆਨ ਸਾਗਰ ਅਮਰੀਕਾ ਤੇ ਸੰਗਤ ਵੱਲੋਂ ਵੀ ੫੦੦ ਕੁਇੰਟਲ ਕਣਕ ਲੰਗਰਾਂ ਲਈ ਭੇਜੀ ਗਈ। ਇਸੇ ਤਰ੍ਹਾਂ ਹਲਕਾ ਡੇਰਾ ਬਾਬਾ ਨਾਨਕ ਤੋਂ ਸ. ਇੰਦਰਜੀਤ ਸਿੰਘ ਰੰਧਾਵਾ ਦੀ ਅਗਵਾਈ ਵਿਚ ਵੀ ਸੰਗਤਾਂ ੯ ਟਰਾਲੀਆਂ ਕਣਕ ਲੈ ਕੇ ਪੁੱਜੀਆਂ। ਸਥਾਨਕ ਪੁਤਲੀ ਘਰ ਇਲਾਕੇ ਦੇ ਮਹੱਲਾ ਰਣਜੀਤ ਪੁਰਾ ਦੇ ਵਸਨੀਕ ਸ. ਜੋਗਿੰਦਰ ਸਿੰਘ ਵੱਲੋਂ ਆਪਣੀ ਕਿਰਤ ਕਮਾਈ ਵਿੱਚੋਂ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਇੱਕ ਲੱਖ ਰੁਪਏ ਭੇਟ ਕੀਤੇ ਗਏ। ਸ਼੍ਰੋਮਣੀ ਕਮੇਟੀ ਦੇ

ਮੀਤ ਸਕੱਤਰ ਸ. ਗੁਰਬਚਨ ਸਿੰਘ ਲੇਹਲ ਨੇ ਵੀ ਗੁਰੂ ਕੇ ਲੰਗਰ ਲਈ ੧੧ ਹਜ਼ਾਰ ਰੁਪਏ ਦੀ ਰਾਸ਼ੀ ਭੇਟ ਕੀਤੀ। ਗੁਰਦਾਸਪੁਰ ਜ਼ਿਲ੍ਹੇ ਦੇ ਹਲਕਾ ਕਾਦੀਆਂ ਤੋਂ ਸ. ਗੁਰਇਕਬਾਲ ਸਿੰਘ ਮਾਹਲ ਸੰਗਤਾਂ ਸਮੇਤ ਲੰਗਰ ਲਈ ੧੦੦ ਟੀਨ ਘਿਓ ਅਤੇ ੨੫ ਕੁਇੰਟਲ ਖੰਡ ਲੈ ਕੇ ਪੁੱਜੇ, ਜਿਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਸਨਮਾਨਿਤ ਕੀਤਾ ਗਿਆ। ਹਲਕਾ ਫ਼ਤਹਿਗੜ੍ਹ ਚੂੜੀਆਂ ਦੇ ਨੌਜੁਆਨ ਆਗੂ ਸ. ਰਵੀਕਰਨ ਸਿੰਘ ਕਾਹਲੋਂ ਦੀ ਅਗਵਾਈ ਵਿਚ ਹਲਕੇ ਦੀਆਂ ਸੰਗਤਾਂ ਵੱਲੋਂ ੭੬੪ ਕੁਇੰਟਲ ੨੯ ਕਿਲੋ ਕਣਕ ਸ੍ਰੀ ਗੁਰੂ ਰਾਮਦਾਸ ਜੀ ਲੰਗਰ ਲਈ ਭੇਟ ਕੀਤੀ ਗਈ। ਇਸੇ ਤਰ੍ਹਾਂ ਹਲਕਾ ਅਜਨਾਲਾ ਤੋਂ ਵੀ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਜੋਧ ਸਿੰਘ ਸਮਰਾ, ਸ. ਅਮਰੀਕ ਸਿੰਘ ਵਿਛੋਆ, ਸ. ਕੁਲਦੀਪ ਸਿੰਘ ਤੇੜਾ ਸੰਗਤਾਂ ਸਮੇਤ ਲੰਗਰ ਲਈ ੪ ਟਰਾਲੀਆਂ ਕਣਕ ਲੈ ਕੇ ਪੁੱਜੇ। ਜ਼ਿਲ੍ਹਾ ਅੰਮ੍ਰਿਤਸਰ ਦੇ ਹਲਕਾ ਰਾਜਾਸਾਂਸੀ ਤੋਂ ਜ਼ਿਲ੍ਹਾ ਪ੍ਰਧਾਨ ਅੰਮ੍ਰਿਤਸਰ ਦਿਹਾਂਤੀ ਤੇ ਸਾਬਕਾ ਵਿਧਾਇਕ ਸ. ਵੀਰ ਸਿੰਘ ਲੋਪੋਕੇ, ਸ. ਰਣਬੀਰ ਸਿੰਘ ਮੈਂਬਰ ਕੋਰ ਕਮੇਟੀ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਸ. ਸੁਰਜੀਤ ਸਿੰਘ ਭਿੱਟੇਵਡ ਸੰਗਤਾਂ ਸਮੇਤ ਲੰਗਰਾਂ ਲਈ ੧੯੧ ਕੁਇੰਟਲ ਕਣਕ ਲੈ ਕੇ ਪੁੱਜੇ, ਜਿਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨਿਤ ਕੀਤਾ ਗਿਆ। ਇਸੇ ਤਰ੍ਹਾਂ ਹਲਕਾ ਅਟਾਰੀ ਤੋਂ ਸਾਬਕਾ ਮੰਤਰੀ ਸ. ਗੁਲਜ਼ਾਰ ਸਿੰਘ ਰਣੀਕੇ, ਅੰਤ੍ਰਿੰਗ ਮੈਂਬਰ ਸ. ਮੰਗਵਿੰਦਰ ਸਿੰਘ ਖਾਪੜਖੇੜੀ ਤੇ ਬਾਬਾ ਨਿਰਮਲ ਸਿੰਘ ਨੌਸ਼ਿਹਰਾ ਢਾਲਾ ਦੀ ਅਗਵਾਈ ਵਿਚ ਹਲਕਾ ਅਟਾਰੀ ਦੀਆਂ ਸੰਗਤਾਂ ਨੇ ੩੦੩ ਕੁਇੰਟਲ ੪੦ ਕਿਲੋ ਕਣਕ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਭੇਟ ਕੀਤੀ।

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦੇ ਪ੍ਰਬੰਧ ਵਾਲੇ ਮਿਸ਼ਨਰੀ ਕਾਲਜਾਂ ਦੇ ਪ੍ਰਿੰਸੀਪਲਾਂ ਅਤੇ ਸਟਾਫ ਵੱਲੋਂ ਵੀ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ੧ ਲੱਖ ੧੮ ਹਜ਼ਾਰ ਰੁਪਏ ਭੇਟ ਕੀਤੇ ਗਏ। ਸ੍ਰੀ ਦਰਬਾਰ ਸਾਹਿਬ ਦੇ ਸਾਬਕਾ ਮੈਨੇਜਰ ਸ. ਰਘਬੀਰ ਸਿੰਘ ਮੰਡ ਨੇ ਵੀ ਲੰਗਰ ਸੇਵਾ ਲਈ ੮੩ ਹਜ਼ਾਰ ਰੁਪਏ ਦਾ ਚੈੱਕ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਮੁੱਖ ਸਕੱਤਰ ਡਾ. ਰੂਪ ਸਿੰਘ ਤੇ ਸਕੱਤਰ ਸ. ਮਨਜੀਤ ਸਿੰਘ ਬਾਠ ਨੂੰ ਸੌਂਪਿਆ ਗਿਆ।

ਇਸੇ ਤਰ੍ਹਾਂ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੇ ਪਿੰਡ ਪਠਲਾਵਾ ਦੀਆਂ ਸੰਗਤਾਂ ਵੱਲੋਂ ਵੀ ਲੰਗਰ ਲਈ ਵੱਡੀ ਗਿਣਤੀ ਵਿਚ ਰਸਦਾਂ ਭੇਟ ਕੀਤੀਆਂ ਗਈਆਂ ਹਨ। ਪਿੰਡ ਦੇ ਕੋਰੋਨਾ ਮੁਕਤ ਹੋਣ ਕਾਰਨ ਸੰਗਤਾਂ ਵੱਲੋਂ ਸ਼ੁਕਰਾਨੇ ਦੇ ਤੌਰ 'ਤੇ ਇਹ ਸੇਵਾ ਕੀਤੀ ਗਈ ਹੈ। ਸੰਗਤ ਵੱਲੋਂ ਭੇਟਾ ਕੀਤੀਆਂ ਗਈਆਂ ਰਸਦਾਂ ਵਿਚ ੬੧ ਕੁਇੰਟਲ ਕਣਕ, ੪੦ ਕੁਇੰਟਲ ਖੰਡ, ੪੧ ਕੁਇੰਟਲ ਪਿਆਜ਼, ੧੦ ਕੁਇੰਟਲ ਚੌਲ ਤੋਂ ਇਲਾਵਾ ਦਾਲਾਂ, ਸੂਜੀ, ਚਣੇ, ਮਸਾਲੇ, ਸੁੱਕਾ ਦੁੱਧ, ਤੇਲ ਅਤੇ ਘਿਉ ਆਦਿ ਸ਼ਾਮਲ ਸਨ। ਸ੍ਰੀ ਦਰਬਾਰ ਸਾਹਿਬ ਵਿਖੇ ਲੰਗਰ ਲਈ ਸੰਗਤ ਵੱਲੋਂ ਰਸਦਾਂ ਭੇਟ ਕਰਨ ਦੀ ਲੜੀ 'ਚ ਹਲਕਾ ਡੇਰਾ ਬਾਬਾ ਨਾਨਕ ਤੋਂ ਕੋਰ ਕਮੇਟੀ ਮੈਂਬਰ ਸ. ਸੁਖਜਿੰਦਰ ਸਿੰਘ ਸੋਨੂੰ ਲੰਗਾਹ ਦੀ ਪ੍ਰੇਰਣਾ ਸਦਕਾ ਸੰਗਤਾਂ ਵੱਲੋਂ ਸਾਂਝੇ ਤੌਰ 'ਤੇ ੭੧੦ ਕੁਇੰਟਲ ਕਣਕ ਭੇਜ ਕੇ ਸ਼ਰਧਾ ਦਾ ਪ੍ਰਗਟਾਵਾ ਕੀਤਾ ਗਿਆ।

ਮੁੰਬਈ ਨਿਵਾਸੀ ਸ. ਭੁਪਿੰਦਰ ਸਿੰਘ ਮਿਨਹਾਸ ਵੱਲੋਂ ਗਿਆਰਾਂ ਲੱਖ ਰੁਪਏ ਲੰਗਰਾਂ ਲਈ ਭੇਜੇ ਗਏ। ਸ਼੍ਰੋਮਣੀ ਕਮੇਟੀ ਦੇ ਸਾਬਕਾ ਮੈਂਬਰ ਜਥੇਦਾਰ ਰਘਬੀਰ ਸਿੰਘ ਜਖੇਪਲ ਤੇ ਸ. ਬਲਦੇਵ ਸਿੰਘ ਮਾਨ ਸਾਬਕਾ ਵਿਧਾਇਕ ਦੀ ਅਗਵਾਈ ਵਿਚ ਸੰਗਤਾਂ ਨੇ ਤਿੰਨ ਟਰੱਕ ਕਣਕ ਭੇਟ ਕੀਤੀ। ਇਸ ਤੋਂ ਇਲਾਵਾ ਜ਼ਿਲ੍ਹਾ ਗੁਰਦਾਸਪੁਰ ਤੋਂ ਸ. ਨਰਿੰਦਰ ਸਿੰਘ ਬਾੜਾ ਵੱਲੋਂ ਵੀ ਵੱਡੀ ਮਾਤਰਾ ਵਿਚ ਕਣਕ ਭੇਜੀ ਗਈ। ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਹਰਜਾਪ ਸਿੰਘ ਸੁਲਤਾਨਵਿੰਡ ਦੀ ਪ੍ਰੇਰਨਾ ਨਾਲ ਹਰਿਆਣਾ ਦੇ ਪਹੇਵਾ ਨਿਵਾਸੀ ਸ. ਖੁਸ਼ਵੰਤ ਸਿੰਘ ਅਤੇ ਅੰਮ੍ਰਿਤਸਰ ਵਾਸੀ ਸ. ਦਵਿੰਦਰ ਸਿੰਘ ਵੱਲੋਂ ਵੀ ਲੰਗਰਾਂ ਲਈ ੯੦ ਕੁਇੰਟਲ ਕਣਕ ਦੀ ਸੇਵਾ ਕੀਤੀ ਗਈ। ਜੇ.ਆਈ.ਐਸ. ਯੂਨੀਵਰਸਿਟੀ ਦੇ ਮਾਲਿਕ ਸ. ਤਰਨਜੀਤ

